


ੴ ਵਾਹਿਗੁਰੂ ਜੀ ਕੀ ਫ਼ਤਹ ॥

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ਵਲੋਂ

ਪ੍ਰਕਾਸ਼ਤ ਕੀਤੀ ਗਈ

ਛੇਵੀਂ ਜਮਾਤ ਦੇ ਬੱਚਿਆਂ ਲਈ

# ਧਰਮ ਪੋਥੀ ਨੰ: ੬



ਲੇਖਕ

ਪ੍ਰੋ: ਕਰਤਾਰ ਸਿੰਘ ਐਮ. ਏ.

ਪ੍ਰਕਾਸ਼ਕ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,

ਸ੍ਰੀ ਅੰਮ੍ਰਿਤਸਰ।

ਭੇਟਾ ੧੧/-

 

ੴ ਵਾਹਿਗੁਰੂ ਜੀ ਕੀ ਫ਼ਤਹ ॥

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ਵਲੋਂ

ਪ੍ਰਕਾਸ਼ਤ ਕੀਤੀ ਗਈ

**ਛੇਵੀਂ ਜਮਾਤ ਦੇ ਬੱਚਿਆਂ ਲਈ**

# ਧਰਮ ਪੋਥੀ ਨੰਬਰ ੪




ਲੇਖਕ

ਪ੍ਰੋ: ਕਰਤਾਰ ਸਿੰਘ ਐਮ. ਏ.



ਪ੍ਰਕਾਸ਼ਕ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,

ਸ੍ਰੀ ਅੰਮ੍ਰਿਤਸਰ।

# ਤਤਕਰਾ

## (ਪਹਿਲਾ ਹਿੱਸਾ)

### ਗੁਰੂ ਸਾਹਿਬਾਂ ਬਾਰੇ



## (ਦੂਜਾ ਹਿੱਸਾ)

### *ਗੁਰੂ ਸਾਹਿਬਾਂ ਦੇ ਸਮੇਂ ਦੇ ਪ੍ਰਸਿੱਧ ਗੁਰਸਿੱਖ*

*(ਤੀਜਾ ਹਿੱਸਾ)*

**ਗੁਰਦੁਆਰੇ**



*(ਚੌਥਾ ਹਿੱਸਾ)*

**ਗੁਰਬਾਣੀ**

੧ੴ ਸਤਿਗੁਰ ਪ੍ਰਸਾਦਿ॥

# ਪਹਿਲਾ ਹਿੱਸਾ

## ਗੁਰੂ ਸਾਹਿਬਾਂ ਬਾਰੇ

## ੧. ਗੁਰੂ ਨਾਨਕ ਦੇਵ ਜੀ ਅਤੇ ਜਨੇਊ

ਹਿੰਦੂਆਂ ਦੇ ਧਰਮ-ਸ਼ਾਸਤਰਾਂ ਮੁਜਬ ਹਿੰਦੂਆਂ ਦੀਆਂ ਚਾਰ ਜਾਤਾਂ ਹਨ— ਬ੍ਰਹਮਣ, ਖੱਤਰੀ, ਵੈਸ਼ ਅਤੇ ਸ਼ੂਦਰ। ਪਹਿਲੀਆਂ ਤਿੰਨਾਂ ਜਾਤਾਂ ਨੂੰ ਉੱਚੀਆਂ ਜਾਤਾਂ ਕਿਹਾ ਜਾਂਦਾ ਹੈ ਅਤੇ ਚੌਥੀ ਨੂੰ ਨੀਚ ਜਾਂ ਨੀਵੀਂ। ਉੱਚੀਆਂ ਜਾਤਾਂ ਵਾਲੇ ਹਿੰਦੂ ਸ਼ੂਦਰਾਂ ਤੋਂ ਭਿੱਟ ਮਨਾਉਂਦੇ ਹਨ। ਸ਼ੂਦਰਾਂ ਨੂੰ ਧਰਮ ਪੁਸਤਕਾਂ ਪੜ੍ਹਨ, ਮੰਦਰਾਂ ਵਿਚ ਜਾਣ ਅਤੇ ਪੂਜਾ-ਪਾਠ ਕਰਨ ਦੀ ਵੀ ਖੁਲ੍ਹ ਨਹੀਂ।

ਉੱਚੀਆਂ ਜਾਤਾਂ ਦੇ ਹਿੰਦੂਆਂ ਵਿਚ ਰਿਵਾਜ ਹੈ ਕਿ ਜਦ ਲੜਕਾ ਦਸਾਂ ਬਾਰ੍ਹਾਂ ਵਰ੍ਹਿਆਂ ਦਾ ਹੋ ਜਾਂਦਾ ਹੈ, ਤਾਂ ਉਸ ਦੇ ਗਲ ਜਨੇਊ ਪਾਇਆ ਜਾਂਦਾ ਹੈ। ਜਨੇਊ ਸੂਤ ਦਾ ਤੀਹਰਾ ਧਾਗਾ ਹੁੰਦਾ ਹੈ। ਇਸ ਰਸਮ ਲਈ ਦਿਨ ਮਿਥਿਆ ਜਾਂਦਾ ਹੈ। ਉਸ ਦਿਨ ਭਾਈਚਾਰਾ ਅਤੇ ਅੰਗ-ਸਾਕ ਇਕੱਠੇ ਹੁੰਦੇ ਹਨ ਅਤੇ ਏਹ ਰਸਮ ਪੂਰੀ ਕੀਤੀ ਜਾਂਦੀ ਹੈ।

ਗੁਰੂ ਨਾਨਕ ਦੇਵ ਜੀ ਦਾ ਜਨਮ ਖੱਤਰੀ ਜਾਤ ਦੀ ਬੇਦੀ ਕੁਲ ਵਿਚ ਹੋਇਆ ਸੀ। ਇਸ ਕਰਕੇ ਉਹ ਵੀ ਉੱਚੀ ਜ਼ਾਤ ਦੇ ਸਨ। ਹਿੰਦੂ ਧਰਮ ਦੀ ਰੀਤ ਮੂਜਬ ਉਹਨਾਂ ਦੇ ਗਲ ਵੀ ਜਨੇਊ ਪਾਉਣਾ ਜ਼ਰੂਰੀ ਸੀ। ਇਸ ਕਰਕੇ ਜਦ ਸ੍ਰੀ ਗੁਰੂ ਜੀ ਬਾਰ੍ਹਾਂ ਕੁ ਸਾਲਾਂ ਦੇ ਹੋਏ ਤਾਂ ਉਹਨਾਂ ਦੇ ਪਿਤਾ ਮਹਿਤਾ ਕਾਲੂ ਜੀ ਨੇ ਇਹ ਰਸਮ ਪੂਰੀ ਕਰਨ ਦਾ ਫੈਸਲਾ ਕੀਤਾ। ਘਰ ਦੇ ਪਰੋਹਤ ਦੀ ਸਲਾਹ ਨਾਲ ਦਿਨ ਮਿੱਥਿਆ ਗਿਆ। ਅੰਗਾਂ-ਸਾਕਾਂ ਨੂੰ ਸੱਦਿਆ। ਭਾਈਚਾਰਾ ਵੀ ਜੁੜਿਆ। ਪਰੋਹਤ ਨੇ ਸ਼ਾਸਤਰਾਂ ਦੇ ਮਿਥੇ ਹੋਏ ਮੰਤਰ ਪੜ੍ਹੇ ਅਤੇ ਹੋਰ ਰਸਮੀ ਕਾਰਵਾਈ ਕੀਤੀ। ਫੇਰ ਉਸ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗਲ ਜਨੇਊ ਪਾਉਣ ਲਈ ਬਾਂਹ ਉਤਾਂਹ ਕੀਤੀ।

ਗੁਰੂ ਜੀ ਨੇ ਪਰੋਹਤ ਦਾ ਹੱਥ ਫੜ ਲਿਆ ਅਤੇ ਕਿਹਾ— "ਪੰਡਤ ਜੀ ! ਇਹ ਕੀ ਹੈ? ਇਹ ਧਾਗਾ ਜਿਹਾ ਮੇਰੇ ਗਲ ਵਿਚ ਕਿਉਂ ਪਾਉਣ ਲੱਗੇ ਹੋ ?"

ਪੰਡਿਤ— "ਇਹ ਪਵਿੱਤਰ ਜਨੇਊ ਹੈ। ਇਹ ਉੱਚੀ ਜ਼ਾਤ ਦੇ ਹਿੰਦੂਆਂ ਦੀ ਨਿਸ਼ਾਨੀ ਹੈ। ਇਸ ਤੋਂ ਬਗੈਰ ਬੰਦਾ ਸ਼ੂਦਰ ਦੇ ਬਰਾਬਰ ਹੁੰਦਾ ਹੈ। ਜੇ ਇਹ ਨਾ ਪਾਓਗੇ ਤਾਂ ਤੁਸੀਂ ਭਿੱਟੇ ਹੋਏ ਸਮਝੇ ਜਾਓਗੇ। ਜੇ ਇਹ ਗਲ ਪਾ ਲਓਗੇ ਤਾਂ ਤੁਸੀਂ ਸੁੱਚੇ ਗਿਣੇ ਜਾਓਗੇ। ਤੁਹਾਨੂੰ ਮਾਨ-ਵਡਿਆਈ ਮਿਲੇਗੀ। ਇਹ ਜਨੇਊ ਅਗਲੇ ਜਹਾਨ ਵੀ ਤੁਹਾਡੀ ਸਹਾਇਤਾ ਕਰੇਗਾ।"

ਗੁਰੂ ਜੀ—"ਤਾਂ ਤੇ ਬੜੇ ਗੁਣ ਨੇ ਇਸ ਤਿਲੜੇ ਧਾਗੇ ਦੇ ! ਪਰ ਪੰਡਿਤ ਜੀ ! ਮੈਨੂੰ ਇਕ ਦੋ ਗੱਲਾਂ ਸਮਝਾ ਲਵੋ ਅਤੇ ਮੇਰੇ ਕੁਝ ਸ਼ੰਕੇ ਦੂਰ ਕਰ ਲਵੋ। ਤੁਸੀਂ ਕਿਹਾ ਹੈ ਕਿ ਇਹ ਧਾਗਾ ਉੱਚੀ ਜ਼ਾਤ ਦੀ ਨਿਸ਼ਾਨੀ ਹੈ। ਮੈਂ ਤਾਂ ਇਹ ਗੱਲ ਨਹੀਂ ਮੰਨਦਾ। ਉੱਚੀ ਜ਼ਾਤ ਵਾਲਾ ਉਹ ਹੈ, ਜੋ ਉੱਚੇ ਨੇਕ ਕੰਮ ਕਰੇ। ਉੱਚਾ-ਸੁੱਚਾ ਉਹ ਹੈ ਜੋ ਉੱਚੀ-ਸੁੱਚੀ ਕਰਨੀ ਕਰੇ। ਨੀਚ ਅਤੇ ਭਿੱਟਿਆ ਹੋਇਆ ਉਹ ਹੈ ਜੋ ਮੰਦੇ

ਨੀਚ ਕੰਮ ਕਰੇ। ਜੇ ਬ੍ਰਾਹਮਣ, ਖੱਤਰੀ ਗੰਦੇ-ਮੰਦੇ ਕੰਮ ਕਰਨ ਤਾਂ ਉਹ ਨੀਚ ਹਨ, ਭਿੱਟੇ ਹੋਏ ਹਨ। ਜੇ ਸ਼ੂਦਰ ਨੇਕ ਅਤੇ ਉੱਚੇ ਕੰਮ ਕਰੇ ਤਾਂ ਉਹ ਪਵਿੱਤਰ ਹੈ, ਉੱਚਾ ਹੈ। ਚੰਗੇ-ਮੰਦੇ ਕੰਮ ਹੀ ਉੱਚੀ ਨੀਵੀਂ ਜ਼ਾਤ ਦੀ ਪੱਕੀ ਨਿਸ਼ਾਨੀ ਹੁੰਦੇ ਹਨ। ਨਾਲੇ ਇਹ ਧਾਗਾ ਤਾਂ ਕੱਚਾ ਹੈ! ਇਹ ਮੈਲਾ ਹੋ ਜਾਂਦਾ ਹੈ। ਇਹ ਪੁਰਾਣਾ ਹੋ ਕੇ ਟੁੱਟ ਜਾਂਦਾ ਹੈ। ਫੇਰ ਹੋਰ ਨਵਾਂ ਪਾਉਣਾ ਪੈਂਦਾ ਹੈ। ਇਸ ਧਾਗੇ ਨੇ ਕਿਸੇ ਨੂੰ ਕੀ ਮਾਨ-ਵਡਿਆਈ ਦੇਣੀ ਹੋਈ? ਅਸਲੀ ਮਾਨ-ਵਡਿਆਈ ਤਾਂ ਨੇਕੀ ਭਰੇ ਜੀਵਨ ਤੋਂ ਮਿਲਦੀ ਹੈ।

ਨਾਲੇ ਤੁਸੀਂ ਕਹਿੰਦੇ ਹੋ ਕਿ ਇਹ ਧਾਗਾ ਬੰਦੇ ਦੀ ਅਗਲੇ ਜਹਾਨੇ ਸਹਾਇਤਾ ਕਰਦਾ ਹੈ, ਭਲਾ ਉਹ ਕਿਸ ਤਰ੍ਹਾਂ ? ਇਹ ਧਾਗਾ ਤਾਂ ਸਰੀਰ ਦੇ ਨਾਲ ਇਥੇ, ਇਸੇ ਜਹਾਨ ਵਿਚ ਹੀ ਰਹਿ ਜਾਂਦਾ ਹੈ। ਇਹ ਆਤਮਾ ਦੇ ਨਾਲ ਤਾਂ ਨਹੀਂ ਜਾਂਦਾ। ਇਹ ਤਾਂ ਸਰੀਰ ਦੇ ਨਾਲ ਹੀ ਸੜ ਜਾਂਦਾ ਹੈ। ਮੈਨੂੰ ਕੋਈ ਅਜਿਹਾ ਧਾਗਾ ਪਾਓ ਜਿਹੜਾ ਨਾ ਟੁੱਟੇ, ਨਾ ਮੈਲਾ ਹੋਵੇ ਤੇ ਨਾ ਸੜੇ, ਜਿਹੜਾ ਹਰ ਵੇਲੇ ਮੇਰੇ ਨਾਲ ਰਹੇ, ਜਿਹੜਾ ਮੈਨੂੰ ਭੈੜੇ ਕੰਮਾਂ ਤੋਂ ਰੋਕੇ ਅਤੇ ਚੰਗੇ ਕੰਮੀਂ ਲਾਈ ਰੱਖੇ, ਜਿਹੜਾ ਅਗਲੇ ਜਹਾਨ ਵੀ ਮੇਰੇ ਨਾਲ ਜਾਵੇ ਅਤੇ ਉਥੇ ਮੇਰੀ ਸਹਾਇਤਾ ਕਰੇ। ਜੇ ਇਹੋ ਜਿਹਾ ਜਨੇਊ ਤੁਹਾਡੇ ਪਾਸ ਹੈਗਾ ਏ, ਤਾਂ ਲਿਆਓ ਮੇਰੇ ਗਲ ਪਾਓ।"

ਪਰੋਹਤ ਨੇ ਅੱਗੋਂ ਕਿਹਾ— "ਤੁਸੀਂ ਤਾਂ ਅਨੋਖੀਆਂ ਹੀ ਗੱਲਾਂ ਕਰ ਰਹੇ ਹੋ ! ਸਾਡੇ ਵੱਡੇ-ਵਡੇਰਿਆਂ, ਰਿਸ਼ੀਆਂ-ਮੁਨੀਆਂ ਨੇ ਇਹੋ ਜਨੇਊ ਸਾਡੇ ਲਈ ਮਿੱਥਿਆ ਹੈ। ਸੋ ਇਹ ਹਾਜ਼ਰ ਹੈ। ਇਹ ਤੁਸੀਂ ਪਵਾਉਂਦੇ ਨਹੀਂ! ਤੁਸੀਂ ਹੀ ਦੱਸੋ ਕਿ ਜਿਹੜਾ ਜਨੇਊ ਤੁਸੀਂ ਚਾਹੁੰਦੇ ਹੋ, ਉਹ ਕਿੱਥੋਂ ਮਿਲਦਾ ਹੈ, ਉਹ ਕਿਸ ਤਰ੍ਹਾਂ ਤਿਆਰ ਕੀਤਾ ਜਾ ਸਕਦਾ ਹੈ?"

ਗੁਰੂ ਜੀ ਬੋਲੇ, ਮੈਂ ਦੱਸਦਾ ਹਾਂ—

"ਦਇਆ ਕਪਾਹ, ਸੰਤੋਖੁ ਸੂਤੁ, ਜਤੁ ਗੰਢੀ ਸਤੁ ਵਟੁ॥
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥
ਨਾ ਏਹੁ ਤੁਟੈ ਨ ਮਲੁ ਲਗੈ, ਨਾ ਏਹੁ ਜਲੈ ਨ ਜਾਇ॥
ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥"
(੪੭੧)

ਪਰੋਹਤ ਨੇ ਆਖਿਆ, "ਜੀ ! ਇਸ ਦੇ ਅਰਥ ਤਾਂ ਸਮਝਾਓ।"

ਗੁਰੂ ਜੀ ਕਹਿਣ ਲੱਗੇ, "ਜਨੇਊ ਤਿਆਰ ਕਰਨ ਲਈ ਤੁਸੀਂ ਪਹਿਲਾਂ ਕਪਾਹ ਜਾਂ ਰੂੰ ਲੈਂਦੇ ਹੋ, ਫੇਰ ਉਸ ਤੋਂ ਸੂਤ ਕੱਤਦੇ— ਕਤਾਉਂਦੇ ਹੋ। ਫੇਰ ਉਸ ਨੂੰ ਗੰਢਾਂ ਦੇ ਕੇ ਤੁਸੀਂ ਵੱਟਦੇ ਹੋ, ਇਸ ਤਰ੍ਹਾਂ ਤੁਹਾਡਾ ਜਨੇਊ ਤਿਆਰ ਹੋ ਜਾਂਦਾ ਹੈ, ਪਰ ਮੈਂ ਕਹਿੰਦਾ ਹਾਂ ਕਿ ਰੂੰ ਕਪਾਹ ਲੈਣ ਦੀ ਥਾਂ ਤੁਸੀਂ ਲੋਕਾਂ ਉੱਪਰ ਤਰਸ ਕਰੋ ਅਤੇ ਦੁਖੀਆਂ ਦੇ ਦੁੱਖ ਦੂਰ ਕਰਨ ਦਾ ਸੁਭਾਅ ਪਕਾਓ। ਸੂਤ ਦੀ ਥਾਂ ਤੁਸੀਂ ਆਪਣੀਆਂ ਖ਼੍ਵਾਹਿਸ਼ਾਂ ਨੂੰ ਵੱਸ ਅੰਦਰ ਰੱਖੋ, ਸੰਤੋਖੀ ਬਣੋ। ਸੂਤ ਨੂੰ ਗੰਢ ਦੇਣ ਦੀ ਥਾਂ ਤੁਸੀਂ ਆਪਣੇ ਮਨ ਨੂੰ ਬੁਰਿਆਂ ਖਿਆਲਾਂ, ਮੰਦੇ ਫੁਰਨਿਆਂ, ਭੈੜੀਆਂ ਖਾਹਿਸ਼ਾਂ ਤੋਂ ਡੱਕ ਕੇ ਰੱਖੋ। ਸੂਤ ਨੂੰ ਵੱਟ ਦੇਣ ਦੀ ਥਾਂ ਤੁਸੀਂ ਸੱਚ ਬੋਲਣਾ ਅਤੇ ਸੱਚੇ-ਸੁੱਚੇ ਕੰਮ ਕਰਨਾ ਸਿੱਖੋ। ਜਿਸ ਤਰ੍ਹਾਂ ਦਇਆ, ਸੰਤੋਖ, ਜਤ ਅਤੇ ਸਤ ਗੁਣ ਸਿੱਖਣ ਅਤੇ ਮਨ ਨੂੰ ਇਹਨਾਂ ਦੇ ਅਧੀਨ ਕਰਨ ਨਾਲ ਬੰਦਾ ਸੱਚਾ ਜਨੇਊ ਪਹਿਨ ਲੈਂਦਾ ਹੈ ਇਹ ਜਨੇਊ ਬੰਦੇ ਨੂੰ ਉਚਿਆਂ ਕਰਦਾ ਤੇ ਸੁੱਚਿਆਂ ਬਣਾਉਂਦਾ ਹੈ। ਇਸ ਤਰ੍ਹਾਂ ਇਹ ਇਸ ਜੱਗ ਵਿਚ ਮਾਨ-ਵਡਿਆਈ ਦੇਂਦਾ ਹੈ। ਇਹ ਜਨੇਊ ਤਨ ਜਾਂ ਸਰੀਰ ਦਾ ਨਹੀਂ, ਸਗੋਂ ਜੀਅ ਜਾਂ ਆਤਮਾ ਦਾ ਜਨੇਊ ਹੈ। ਨਾ ਇਹ ਟੁੱਟਦਾ ਹੈ, ਨਾ ਇਹ ਮੈਲਾ ਹੁੰਦਾ ਹੈ, ਨਾ ਮਰਨ ਸਮੇਂ ਇਹ ਡਿੱਗਦਾ ਹੀ ਹੈ, ਨਾ ਸਰੀਰ ਦੇ ਨਾਲ ਇਹ ਸੜਦਾ ਹੀ ਹੈ। ਇਹ ਸਾਡੇ ਨਾਲ ਹੀ ਅਗਲੇ ਜਹਾਨੇ ਜਾਂਦਾ ਹੈ। ਉਥੇ ਵੀ ਇਹ ਸਾਡੀ ਸਹਾਇਤਾ ਕਰਦਾ ਹੈ। ਇਸ ਦਾ ਸਦਕਾ ਰੱਬ ਦੇ ਘਰ ਵੀ ਸਾਨੂੰ ਆਦਰ ਮਿਲਦਾ ਹੈ। ਜੇ ਅਜਿਹਾ

ਜਨੇਊ ਤੁਹਾਡੇ ਪਾਸ ਹੈ ਤਾਂ ਲਿਆਓ, ਮੇਰੇ ਗਲ ਪਾਓ।"

ਪਰੋਹਤ ਨੂੰ ਅੱਗੋਂ ਕੋਈ ਗੱਲ ਨਾ ਸੁੱਝੇ। ਉਸ ਨੇ ਹੱਥ ਜੋੜੇ ਅਤੇ ਕਿਹਾ— "ਮਹਾਰਾਜ ਜੀ ! ਮੇਰੇ ਪਾਸ ਤਾਂ ਇਹੋ ਜਿਹਾ ਜਨੇਊ ਹੈ ਨਹੀਂ, ਇਹ ਜਨੇਊ ਤਾਂ ਤੁਸੀਂ ਹੀ ਲੋਕਾਂ ਦੇ ਗਲੀਂ ਪਾਓਗੇ ਅਤੇ ਸਭ ਨੂੰ ਪਾਰ ਲੰਘਾਉਂਗੇ।"

## ਪ੍ਰਸ਼ਨ

੧. ਜਨੇਊ ਕੌਣ ਪਾਉਂਦੇ ਹਨ ? ਉਹ ਕਦੋਂ ਅਤੇ ਕਿਉਂ ?

੨. ਗੁਰੂ ਨਾਨਕ ਦੇਵ ਜੀ ਨੇ ਜਨੇਊ ਪਾਉਣੋਂ ਕਿਉਂ ਨਾਂਹ ਕੀਤੀ ?

੩. ਗੁਰੂ ਜੀ ਨੇ ਧਾਗੇ ਦੇ ਜਨੇਊ ਨੂੰ ਝੂਠਾ ਕਿਉਂ ਕਿਹਾ ? ਉਨ੍ਹਾਂ ਨੇ ਸੱਚਾ ਜਨੇਊ ਕਿਹੜਾ ਦੱਸਿਆ ?



## ੨. ਕੁਰਕਸ਼ੇਤਰ ਫੇਰੀ ਤੇ ਭਰਮਾਂ ਦਾ ਨਾਸ

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਚਾਰ ਦਾ ਢੰਗ ਅਨੋਖਾ ਅਤੇ ਅਸਰਦਾਰ ਸੀ। ਇਕ ਗੱਲ ਤਾਂ ਉਹ ਇਹ ਕਰਦੇ ਸਨ ਕਿ ਉਹ ਉਹਨੀਂ ਥਾਈਂ ਉਚੇਚੇ ਜਾਂਦੇ ਸਨ, ਜਿਥੇ ਲੋਕ ਇਕੱਠੇ ਹੋਏ ਹੁੰਦੇ ਸਨ। ਦੂਜੀ ਗੱਲ ਉਹ ਇਹ ਕਰਦੇ ਸਨ ਕਿ ਉਥੇ ਕੋਈ ਅਜਿਹਾ ਕੰਮ ਕਰਨ ਲੱਗ ਪੈਂਦੇ ਸਨ, ਜਿਹੜਾ ਲੋਕਾਂ ਨਾਲੋਂ ਹੋਰਵਾਂ ਜਾਂ ਉਲਟਾ ਹੁੰਦਾ ਸੀ। ਹਰਿਦੁਆਰ ਲੋਕਾਂ ਨੂੰ ਚੜ੍ਹਦੇ ਵੱਲ ਪਾਣੀ ਸੁੱਟਦੇ ਵੇਖਦੇ ਹਨ, ਤਾਂ ਆਪ ਲਹਿੰਦੇ ਪਾਸੇ ਪਾਣੀ ਸੁੱਟਣ ਲੱਗ ਪੈਂਦੇ ਹਨ। ਪੁਰੀ ਜਗਨ ਨਾਥ ਵਿਚ ਲੋਕ ਆਰਤੀ ਲਈ ਖੜ੍ਹੇ ਹੁੰਦੇ ਹਨ, ਉਹ ਬੈਠੇ ਰਹਿੰਦੇ ਹਨ। ਮੱਕੇ ਜਾਂਦੇ ਹਨ ਤਾਂ ਕਾਬੇ ਵੱਲ ਪੈਰ ਕਰ ਕੇ ਸੌਂ ਜਾਂਦੇ ਹਨ। ਬਗਦਾਦ ਜਾਂਦੇ ਹਨ ਤਾਂ ਆਪਣੀ ਹੀ ਬਾਂਗ ਦੇਂਦੇ ਹਨ ਅਤੇ ਕੀਰਤਨ ਕਰਨ ਲੱਗ ਪੈਂਦੇ ਹਨ, ਜੋ ਇਸਲਾਮ ਦੇ ਉਲਟ ਸਮਝਿਆ ਜਾਂਦਾ ਸੀ।

ਇਸ ਦਾ ਨਤੀਜਾ ਇਹ ਹੁੰਦਾ ਸੀ ਕਿ ਲੋਕ ਉਹਨਾਂ ਦੇ ਉਦਾਲੇ ਆ ਜੁੜਦੇ ਸਨ ਅਤੇ ਉਹਨਾਂ ਤੋਂ ਪੁੱਛਣ ਲੱਗ ਪੈਂਦੇ ਸਨ ਕਿ ਤੁਸੀਂ ਅਨੋਖੀ ਜਾਂ ਸਭ ਨਾਲੋਂ ਵੱਖਰੀ ਗੱਲ ਕਿਉਂ ਕਰ ਰਹੇ ਹੋ।

ਇਸ ਤਰ੍ਹਾਂ ਚਰਚਾ ਛਿੜ ਪੈਂਦੀ ਸੀ। ਸ੍ਰੀ ਗੁਰੂ ਜੀ ਨੂੰ ਮੌਕਿਆ ਮਿਲ ਜਾਂਦਾ ਸੀ ਲੋਕਾਂ ਨੂੰ ਸਿੱਖ ਧਰਮ ਦੇ ਨੇਮ ਸਮਝਾਉਣ ਅਤੇ ਸੱਚੇ ਰਾਹੇ ਪਾਉਣ ਦਾ। ਇਸ ਤਰ੍ਹਾਂ ਦਾ ਢੰਗ ਆਪ ਨੇ ਕੁਰਕਸ਼ੇਤਰ ਦੇ ਤੀਰਥ ਉਪਰ ਵਰਤਿਆ। ਇਸ ਦਾ ਹਾਲ ਅੱਗੇ ਦਿੰਦੇ ਹਾਂ :—

ਕੁਰਕਸ਼ੇਤਰ ਹਿੰਦੂਆਂ ਦਾ ਇਕ ਤੀਰਥ ਹੈ। ਇਹ ਉਹ ਥਾਂ ਹੈ

ਜਿਥੇ ਕੌਰਵਾਂ ਤੇ ਪਾਂਡਵਾਂ ਦਾ ਯੁੱਧ ਹੋਇਆ ਸੀ। ਉਥੇ ਮੁੱਢ-ਕਦੀਮ ਤੋਂ ਸੂਰਜ ਗ੍ਰਹਿਣ ਦੇ ਮੌਕੇ ਉਤੇ ਬੜਾ ਭਾਰਾ ਮੇਲਾ ਲਗਦਾ ਆਇਆ ਹੈ। ਇਸ ਸਮੇਂ ਵੀ ਹਿੰਦੁਸਤਾਨ ਦੇ ਹਰ ਪਾਸੇ ਤੇ ਹਰ ਇਲਾਕੇ ਦੇ ਲੋਕ ਉਥੇ ਜੁੜਦੇ ਹਨ।

ਇਕ ਵੇਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਅਜਿਹੇ ਮੌਕੇ ਉਤੇ ਉਥੇ ਪਹੁੰਚ ਕੇ ਧਰਮ ਪਰਚਾਰ ਕਰਨ ਦਾ ਫੈਸਲਾ ਕੀਤਾ। ਉਹ ਕੁਰਕਸ਼ੇਤਰ ਪਹੁੰਚ ਗਏ। ਗ੍ਰਹਿਣ ਲੱਗਣ ਵਾਲਾ ਸੀ। ਲੋਕ ਇਕੱਠੇ ਹੋ ਰਹੇ ਸਨ।

ਹਿੰਦੂਆਂ ਵਿਚ ਗ੍ਰਹਿਣ ਬਾਰੇ ਕਈ ਭਰਮ ਪਏ ਹੋਏ ਹਨ। ਇਨ੍ਹਾਂ ਵਿਚੋਂ ਇਕ ਇਹ ਹੈ ਕਿ ਜਿੰਨਾ ਚਿਰ ਗ੍ਰਹਿਣ ਲੱਗਾ ਰਹੇ ਉੱਨਾ ਚਿਰ ਅੱਗ ਨਹੀਂ ਬਾਲਣੀ ਅਤੇ ਕੁਝ ਰਿੰਨ੍ਹਣਾ—ਪਕਾਉਣਾ ਤੇ ਖਾਣਾ-ਪੀਣਾ ਨਹੀਂ। ਤੀਰਥ ਉਪਰ ਮਾਸ ਰਿੰਨ੍ਹਣਾ ਵੀ ਉਹ ਮਾੜਾ ਗਿਣਦੇ ਹਨ।

ਜਦੋਂ ਗ੍ਰਹਿਣ ਲੱਗ ਪਿਆ ਤਾਂ ਗੁਰੂ ਜੀ ਨੇ ਅੱਗ ਬਾਲ ਕੇ ਇਕ ਸ਼ਰਧਾਲੂ ਰਾਜੇ ਵਲੋਂ ਭੇਟਾ ਕੀਤਾ ਗਿਆ ਹਰਨ ਦਾ ਮਾਸ ਰਿੱਝਣਾ ਧਰ ਦਿੱਤਾ। ਅੱਗ ਦਾ ਧੂੰ ਉੱਠਦਾ ਦੂਰ-ਦੂਰ ਤੀਕ ਦਿੱਸ ਪਿਆ। ਮਾਸ ਵਾਸ਼ਨਾ ਵੀ ਖਿੱਲਰ ਗਈ। ਲੋਕ ਭੜਕ ਉਠੇ। ਉਹ ਕਹਿਣ, "ਹਨੇਰ ਹੋ ਗਿਆ ! ਕੁਰਕਸ਼ੇਤਰ ਜਿਹਾ ਤੀਰਥ ਹੋਵੇ, ਸੂਰਜ ਗ੍ਰਹਿਣ ਲੱਗਾ ਹੋਇਆ ਹੋਵੇ ਅਤੇ ਇਥੇ ਅੱਗ ਬਾਲੀ ਜਾਵੇ ਤੇ ਉੱਪਰ ਮਾਸ ਚਾੜ੍ਹਿਆ ਜਾਵੇ!" ਚਾਰ-ਚੁਫੇਰੇ ਰੌਲਾ ਜਿਹਾ ਪੈ ਗਿਆ। ਲੋਕ ਗੁਰੂ ਜੀ ਦੇ ਉਦਾਲੇ ਆ ਜੁੜੇ। ਉਹਨਾਂ ਦਾ ਸੰਤਾਂ-ਸਾਧੂਆਂ ਵਾਲਾ ਪੁਸ਼ਾਕਾ ਵੇਖ ਕੇ ਚੰਗੇ—ਚੰਗੇ ਵਿਦਵਾਨ ਵੀ ਉਥੇ ਪਹੁੰਚ ਗਏ। ਉਨ੍ਹਾਂ ਵਿਚੋਂ ਨਾਨੂੰ ਪੰਡਿਤ ਸਭ ਤੋਂ ਮੁਖੀ ਵਿਦਵਾਨ ਸੀ।

ਨਾਨੂੰ ਨੇ ਗੁਰੂ ਜੀ ਨੂੰ ਕਿਹਾ— "ਆਪ ਸਾਧੂ ਹੋ, ਬੜੇ ਮਹਾਤਮਾ ਜਾਪਦੇ ਹੋ, ਪਰ ਇਹ ਕੀ ਕਰ ਰਹੇ ਹੋ? ਅਜਿਹੇ ਸਮੇਂ ਤੇ ਅਜਿਹੇ ਥਾਂ

ਮਾਸ ਰਿੰਨ੍ਹ ਰਹੇ ਹੋ ! ਮਾਸ ਖਾਣਾ ਤਾਂ ਉੱਝ ਵੀ ਠੀਕ ਨਹੀਂ। ਜੀਵਾਂ ਨੂੰ ਮਾਰਨਾ ਤਾਂ ਪਾਪ ਹੈ। ਸਭ ਧਰਮ ਸ਼ਾਸਤਰਾਂ ਵਿਚ ਇਸ ਨੂੰ ਮਾੜਾ ਕਿਹਾ ਗਿਆ ਹੈ।"

ਅੱਗੋਂ ਗੁਰੂ ਜੀ ਬੋਲੇ— "ਪੰਡਿਤ ਜੀ ! ਮਾਸ ਬਾਰੇ ਝਗੜਾ ਉਹ ਲੋਕ ਹੀ ਕਰਦੇ ਹਨ ਜਿਹੜੇ ਅਸਲੀ ਗਿਆਨ ਤੋਂ ਸੱਖਣੇ ਹੁੰਦੇ ਹਨ। ਇਥੇ ਪਾਪ ਪੁੰਨ ਦਾ ਤਾਂ ਸਵਾਲ ਹੀ ਨਹੀਂ। ਜਿਉਂਦੇ ਰਹਿਣ ਲਈ ਹਰੇਕ ਜੀਵ ਨੂੰ ਖੁਰਾਕ ਖਾਣੀ ਪੈਂਦੀ ਹੈ। ਇਹ ਖੁਰਾਕ ਬਹੁਤੀ ਜਾਨਦਾਰ ਸ਼ੈਆਂ ਤੋਂ ਹੀ ਪ੍ਰਾਪਤ ਕੀਤੀ ਜਾਂਦੀ ਹੈ, ਜੀਵ, ਜੀਵਾਂ ਨੂੰ ਖਾਂਦੇ ਹਨ। ਤੁਹਾਡੇ ਜਿਹੇ ਧਰਮੀ ਬੰਦੇ ਸਾਗ-ਭਾਜੀਆਂ ਖਾਂਦੇ ਹਨ ਅਤੇ ਦੁੱਧ ਪੀਂਦੇ ਹਨ। ਜਾਨ ਤਾਂ ਸਾਗ-ਭਾਜੀ ਵਿਚ ਵੀ, ਰੁੱਖਾਂ ਬੂਟਿਆਂ ਅਤੇ ਅੰਨ ਤਰਕਾਰੀ ਵਿਚ ਵੀ ਹੁੰਦੀ ਹੈ। ਦੁੱਧ, ਦਹੀਂ ਅਤੇ ਪਾਣੀ ਵਿਚ ਅਨਗਿਣਤ ਜੀਵ ਹੁੰਦੇ ਹਨ। ਜੇ ਜੀਵਾਂ ਨੂੰ ਮਾਰਨਾ ਤੇ ਖਾਣਾ ਪਾਪ ਹੈ ਤਾਂ ਇਸ ਪਾਪ ਤੋਂ ਤਾਂ ਕੋਈ ਵੀ ਬਚ ਨਹੀਂ ਸਕਦਾ।"

ਪੰਡਿਤ ਕਹਿਣ ਲੱਗਾ—"ਕੀ ਆਪ ਦਾ ਮਤਲਲ ਇਹ ਹੈ ਕਿ ਬੰਦੇ ਨੂੰ ਖਾਣ-ਪੀਣ ਬਾਰੇ ਕੋਈ ਪਰਖ-ਵਿਚਾਰ ਨਹੀਂ ਕਰਨੀ ਚਾਹੀਦੀ? ਕੀ ਜੋ ਮਿਲੇ ਸਭ ਕੁਝ ਹੀ ਖਾ ਪੀ ਲੈਣਾ ਚਾਹੀਦਾ ਹੈ?"

ਗੁਰੂ ਜੀ—"ਨਾ ਭਾਈ ! ਇਹ ਗੱਲ ਨਹੀਂ। ਖਾਣ-ਪੀਣ ਬਾਰੇ ਸੋਚ—ਵਿਚਾਰ ਕਰਨੀ ਜ਼ਰੂਰੀ ਹੈ। ਮੇਰਾ ਸਿੱਧਾ ਜਿਹਾ ਅਸੂਲ ਇਹ ਜੋ :-

*ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥*
*ਜਿਤੁ ਖਾਧੈ ਤਨੁ ਪੀੜੀਐ,*
*ਮਨ ਮਹਿ ਚਲਹਿ ਵਿਕਾਰ ॥* (੧੬)

ਅਜੇਹੀ ਸ਼ੈ ਕੋਈ ਨਾ ਖਾਓ ਪੀਓ, ਜਿਸ ਕਰਕੇ ਸਰੀਰ ਵਿਚ ਰੋਗ, ਪੀੜ ਜਾਂ ਖਰਾਬੀ ਪੈਦਾ ਹੋਵੇ, ਜਾਂ ਜਿਸ ਕਰਕੇ ਮਨ ਵਿਚ ਬੁਰੇ ਖਿਆਲ ਤੇ ਮੰਦੀਆਂ ਖਾਹਿਸ਼ਾਂ ਪੈਦਾ ਹੋਣ।"

ਪੰਡਿਤ—"ਪਰ ਜੀ, ਸ਼ਾਸਤਰ ਵਿਚ ਮਾਸ ਖਾਣ ਨੂੰ ਮਾੜਾ ਗਿਣਿਆ ਹੈ। ਕੀ ਅਸੀਂ ਵੇਦਾਂ ਸ਼ਾਸਤਰਾਂ ਨੂੰ ਮੰਨਣੋਂ ਹਟ ਜਾਈਏ ? ਕੀ ਉਹ ਝੂਠੇ ਹਨ ?

ਗੁਰੂ ਜੀ—"ਨਹੀਂ, ਪੰਡਿਤ ਜੀ ! ਵੇਦ ਸ਼ਾਸਤਰ ਤਾਂ ਝੂਠੇ ਨਹੀਂ। ਤੁਸੀਂ ਉਹਨਾਂ ਨੂੰ ਧਿਆਨ ਨਾਲ ਵਿਚਾਰਦੇ ਨਹੀਂ। ਵੇਦਾਂ ਸ਼ਾਸਤਰਾਂ ਵਿਚ ਮਾਸ ਦਾ ਕਈ ਵੇਰ ਜ਼ਿਕਰ ਆਇਆ ਹੈ,ਪਰ ਉਥੇ ਵੀ ਮਾਸ ਖਾਣਾ ਵਰਜਿਆ ਨਹੀਂ ਹੋਇਆ, ਤੁਹਾਡੇ ਰਿਸ਼ੀ ਜਾਨਵਰ ਮਾਰਦੇ ਸਨ, ਬਲੀ ਦੇਂਦੇ ਸਨ, ਜੱਗ ਕਰਦੇ ਸਨ ਤੇ ਦੇਵਤਿਆਂ ਦੀ ਪੂਜਾ ਕਰਦੇ ਸਨ। ਕੀ ਉਹ ਪਾਪੀ ਸਨ ? ਜਿਹੜੀ ਸ਼ੈ ਦੇਵਤਿਆਂ ਨੂੰ ਚੜ੍ਹਾਈ ਜਾ ਸਕਦੀ ਹੈ, ਉਹ ਭੈੜੀ ਕਿਵੇਂ ਹੋਈ ?

ਸੋ ਪੰਡਿਤ ਜੀ ! ਇਹ ਭਰਮ ਛੱਡੋ। ਨਾ ਮਾਸ ਖਾਣ ਵਾਲਾ ਪਾਪੀ ਹੈ ਅਤੇ ਨਾ ਮਾਸ ਨਾ ਖਾਣ ਵਾਲਾ ਪੁੰਨੀ ਹੈ। ਪਾਪੀ ਉਹ ਹੈ ਜੋ ਭੈੜੇ ਕੰਮ ਕਰਦਾ ਹੈ, ਗਰੀਬਾਂ ਦਾ ਲਹੂ ਪੀਂਦਾ ਹੈ, ਪਰਾਇਆ ਹੱਕ ਖੋਂਹਦਾ ਹੈ, ਮਾੜਿਆਂ ਉਪਰ ਹਿੱਕ ਦਾ ਧੱਕਾ ਕਰਦਾ ਹੈ। ਪੁੰਨੀ ਉਹ ਹੈ ਜੋ ਭਲੇ ਕੰਮ ਕਰਦਾ ਹੈ, ਹੋਰਨਾਂ ਦਾ ਭਲਾ ਕਰਦਾ ਹੈ, ਹੋਰਨਾਂ ਨੂੰ ਸੁਖ ਦੇਂਦਾ ਹੈ। ਅਜਿਹੇ ਪਾਪਾਂ ਤੋਂ ਬਚੋ, ਅਜਿਹੇ ਪੁੰਨ ਕਮਾਓ। ਤੁਹਾਡਾ ਦੋਹੀਂ ਜਹਾਨੀਂ ਭਲਾ ਹੋਵੇਗਾ। ਮਾਸ ਘਾਸ ਦੇ ਝਗੜਿਆਂ ਵਿਚ ਕਾਹਨੂੰ ਫਸਦੇ ਹੋ ?

ਗੁਰੂ ਜੀ ਦੇ ਇਨ੍ਹਾਂ ਬਚਨਾਂ ਦਾ ਸਭ ਉਪਰ ਬੜਾ ਅਸਰ ਹੋਇਆ। ਪੰਡਿਤ ਨਾਨੂੰ ਅਤੇ ਹੋਰ ਸਾਰੇ ਗੁਰੂ ਨਾਨਕ ਦੇਵ ਜੀ ਦੇ ਚਰਨੀਂ ਢੱਠੇ। ਉਹਨਾਂ ਨੂੰ ਅਸਲੀ ਧਰਮ ਅਤੇ ਪਾਪ-ਪੁੰਨ ਦੀ ਸੋਝੀ ਆ ਗਈ। ਉਹ ਗੁਰੂ ਜੀ ਦੇ ਸਿੱਖ ਬਣ ਗਏ।

## ਪ੍ਰਸ਼ਨ

੧. ਗੁਰੂ ਨਾਨਕ ਦੇਵ ਜੀ ਦਾ ਪ੍ਰਚਾਰ ਢੰਗ ਕਿਹੋ ਜਿਹਾ ਸੀ?

ਵੰਨਗੀਆਂ ਦਿਓ।

੨. ਸੂਰਜ ਗ੍ਰਹਿਣ ਸਮੇਂ ਹਿੰਦੂ ਲੋਕ ਕੀ ਕੁਝ ਕਰਨਾ ਮਾੜਾ ਗਿਣਦੇ ਹਨ ?

੩. ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੁਰਕਸ਼ੇਤਰ ਪਹੁੰਚ ਕੇ ਕੀ ਕੀਤਾ? ਉਹਨਾਂ ਨਾਲ ਪੰਡਤਾਂ ਦੀ ਕੀ ਚਰਚਾ ਹੋਈ ਅਤੇ ਉਸ ਦਾ ਨਤੀਜਾ ਕੀ ਨਿਕਲਿਆ ?



# ੩. ਅਸਲੀ ਆਰਤੀ

ਫਿਰਦੇ-ਫਿਰਾਂਦੇ ਲੋਕਾਂ ਨੂੰ ਸੱਚੇ ਧਰਮ ਦਾ ਉਪਦੇਸ਼ ਦੇਂਦੇ ਅਤੇ ਅਸਲੀ ਧਰਮੀਆਂ ਵਾਲੇ ਜੀਵਨ ਦੀ ਜਾਚ ਦੱਸਦੇ-ਦੱਸਦੇ ਸ੍ਰੀ ਗੁਰੂ ਨਾਨਕ ਦੇਵ ਜੀ ਇਕ ਵੇਰੀ ਪੁਰੀ ਜਗਨ ਨਾਥ ਜਾ ਪਹੁੰਚੇ। ਇਹ ਸ਼ਹਿਰ ਸਮੁੰਦਰ ਦੇ ਕੰਢੇ ਉਪਰ ਹੈ। ਉਥੇ ਹਿੰਦੂਆਂ ਦਾ ਵੱਡਾ ਤੀਰਥ ਹੈ। ਉਥੇ ਵੀ ਗੁਰੂ ਜੀ ਨੇ ਲੋਕਾਂ ਦਾ ਧਿਆਨ ਖਿੱਚਣ ਲਈ ਅਤੇ ਉਹਨਾਂ ਨੂੰ ਭਰਮਾਂ ਵਹਿਮਾਂ ਵਾਲੇ ਰਾਹ ਤੋਂ ਹਟਾ ਕੇ ਸੱਚੇ ਧਰਮ ਦੇ ਰਾਹ ਪਾਉਣ ਲਈ ਅਨੋਖਾ ਹੀ ਤਰੀਕਾ ਵਰਤਿਆ ਹੈ।

ਗੁਰੂ ਜੀ ਮੰਦਰ ਤੋਂ ਕੁਝ ਵਿੱਥ ਉੱਪਰ ਜਾ ਕੇ ਬਹਿ ਗਏ। ਭਾਈ ਮਰਦਾਨਾ ਰਬਾਬ ਵਜਾਉਣ ਲੱਗ ਗਿਆ। ਗੁਰੂ ਜੀ ਸ਼ਬਦ ਕੀਰਤਨ ਕਰਨ ਲੱਗ ਪਏ। ਲੋਕ ਉਦਾਲੇ ਆ ਜੁੜੇ। ਕੀਰਤਨ ਸੁਣ ਕੇ ਮੋਹੇ ਗਏ ਤੇ ਚੁੱਪ ਕਰ ਕੇ ਅੱਖਾਂ ਮੀਟੀ ਬੈਠ ਸੁਣਦੇ ਰਹੇ। ਜਦ ਕੀਰਤਨ ਸਮਾਪਤ ਹੋਇਆ ਤਾਂ ਗੁਰੂ ਜੀ ਆਪਣੇ ਪਾਸ ਬੈਠਿਆਂ ਨਾਲ ਮਿੱਠੀਆਂ-ਮਿੱਠੀਆਂ ਪਿਆਰ ਭਰੀਆਂ ਗੱਲਾਂ ਕਰਨ ਲੱਗ ਪਏ। ਲੋਕਾਂ ਨੇ ਰੱਬ ਬਾਰੇ, ਰੱਬ ਦੀ ਪ੍ਰਾਪਤੀ ਦੇ ਰਾਹ ਬਾਰੇ, ਇਨਸਾਨੀ ਜੀਵਨ ਬਾਰੇ, ਮੁਕਤੀ ਬਾਰੇ ਅਤੇ ਹੋਰ ਕਈ ਗੱਲਾਂ ਬਾਰੇ ਸਵਾਲ ਕੀਤੇ। ਗੁਰੂ ਜੀ ਨੇ ਸਭ ਸਵਾਲਾਂ ਦੇ ਉੱਤਰ ਦਿੱਤੇ। ਸਾਰਿਆਂ ਦੀ ਨਿਸ਼ਾ ਹੋਈ। ਫੇਰ ਗੁਰੂ ਜੀ ਨੇ ਸਭ ਨੂੰ ਸੱਚੇ ਨਾਮ ਦਾ ਉਪਦੇਸ਼ ਦਿੱਤਾ। ਸਭ ਨਿਹਾਲ ਹੋਏ।

ਇਸ ਮਗਰੋਂ ਮੰਦਰ ਦੇ ਬ੍ਰਾਹਮਣ ਪੁਜਾਰੀ ਗੁਰੂ ਜੀ ਦੇ ਉਦਾਲੇ ਆ ਜੁੜੇ। ਉਹਨਾਂ ਨੇ ਧਰਮ ਅਤੇ ਧਰਮ-ਸ਼ਾਸਤਰਾਂ ਬਾਰੇ ਚਰਚਾ

ਛੇੜੀ। ਉਹਨਾਂ ਦਾ ਖਿਆਲ ਸੀ ਕਿ ਅਸੀਂ ਬੜੇ ਵਿਦਵਾਨ ਹਾਂ, ਅਸੀਂ ਗੁਰੂ ਜੀ ਨੂੰ ਹਰਾ ਦਿਆਂਗੇ ਅਤੇ ਇਨ੍ਹਾਂ ਦਾ ਜਸ ਪ੍ਰਤਾਪ ਮਾਤ ਪਾ ਦਿਆਂਗੇ, ਪਰ ਉਹ ਹਾਰ ਖਾ ਕੇ ਤੁਰਦੇ ਹੋਏ।

ਤਿਰਕਾਲਾਂ ਹੋ ਗਈਆਂ। ਬ੍ਰਾਹਮਣਾਂ ਤੇ ਪੁਜਾਰੀਆਂ ਨੇ ਗੁਰੂ ਜੀ ਨੂੰ ਕਿਹਾ, "ਜਗਨ ਨਾਥ ਦੀ ਆਰਤੀ ਹੋਣ ਲੱਗੀ ਹੈ। ਚਲੋ, ਤੁਸੀਂ ਵੀ ਸ਼ਾਮਲ ਹੋਵੋ।"

ਗੁਰੂ ਜੀ ਨੇ ਕਿਹਾ, "ਜਗਨ ਦੇ ਨਾਥ (ਮਾਲਕ) ਦੀ ਆਰਤੀ ਵਿਚ ਅਸੀਂ ਜ਼ਰੂਰ ਸ਼ਾਮਲ ਹੋਵਾਂਗੇ, ਚਲੋ।"

ਗੁਰੂ ਜੀ ਮੰਦਰ ਦੇ ਅੰਦਰ ਚਲੇ ਗਏ। ਉਹ ਕੀ ਵੇਖਦੇ ਹਨ ਕਿ ਇਕ ਵੱਡੇ ਸਾਰੇ ਸੁਨਹਿਰੀ ਥਾਲ ਵਿਚ ਹੀਰੇ, ਮੋਤੀ ਅਤੇ ਲਾਲ ਜੜੇ ਹੋਏ ਹਨ। ਇਸ ਵਿਚ ਇਕ ਵੱਡਾ ਸਾਰਾ ਚਹੁੰ ਵੱਟੀਆਂ ਵਾਲਾ ਦੀਵਾ ਹੈ। ਦੀਵੇ ਦੀਆਂ ਚਾਰ ਵੱਟੀਆਂ ਜਗ ਰਹੀਆਂ ਹਨ। ਦੀਵੇ ਦੇ ਲਾਗੇ ਥਾਲ ਵਿਚ ਧੂਪ ਧੁਖ ਰਹੀ ਹੈ। ਇਕ ਪਾਸੇ ਚਾਂਦੀ ਦੀ ਤਾਸੀ (ਥਾਲੀ) ਵਿਚ ਸੰਦਲ ਬੂਰ ਪਿਆ ਹੈ, ਉਸ ਦੇ ਉੱਪਰ ਮੁਸ਼ਕ ਕਫ਼ੂਰ ਦੀ ਡਲੀ ਰੱਖੀ ਹੋਈ ਹੈ ਅਤੇ ਇਸ ਨੂੰ ਅੱਗ ਲਾਈ ਹੋਈ ਹੈ। ਮੂਰਤੀ ਨੂੰ ਚੌਰ ਹੋ ਰਿਹਾ ਹੈ। ਢੋਲਕੀਆਂ ਛੈਣੇ ਵੱਜਦੇ ਹਨ, ਤੁਰੀਆਂ ਤੇ ਬੀਨਾਂ ਵੱਜਦੀਆਂ ਹਨ। ਮੂਰਤੀ ਦੀ ਆਰਤੀ ਹੋ ਰਹੀ ਹੈ। ਥਾਲ ਨੂੰ ਹੇਠਾਂ ਉੱਪਰ, ਸੱਜੇ ਖੱਬੇ ਅਤੇ ਗੋਲ ਚੱਕਰ ਵਿਚ ਘੁਮਾਇਆ ਜਾ ਰਿਹਾ ਹੈ। ਨਾਲ-ਨਾਲ ਬ੍ਰਾਹਮਣ ਤੇ ਹੋਰ ਲੋਕ ਭਜਨ ਗਾ ਰਹੇ ਹਨ।

ਗੁਰੂ ਜੀ ਚੁੱਪ ਕੀਤੇ ਬਾਹਰ ਆ ਗਏ, ਉਹ ਐਸੀ ਥਾਂ ਜਾ ਬੈਠੇ ਜਿਥੇ ਮਨੁੱਖ ਦੀ ਬਣਾਈ ਹੋਈ ਛੱਤ ਕੋਈ ਨਹੀਂ ਸੀ, ਸਗੋਂ ਰੱਬ ਦਾ ਤਾਣਿਆ ਹੋਇਆ ਨੀਲਾ ਨੀਲਾ ਸਾਇਬਾਨ ਅਰਥਾਤ ਅਸਮਾਨ ਤਾਰਿਆਂ ਨਾਲ ਜਗ-ਜਮ ਜਗ-ਮਗ ਕਰ ਰਿਹਾ ਸੀ। ਆਪ ਰੱਬ ਦੀ ਕੁਦਰਤ ਵੇਖਦੇ ਹਨ ਅਤੇ ਉਸ ਦਾ ਜੱਸ ਕਰਦੇ ਹਨ।

ਜਦ ਲੋਕੀਂ ਆਰਤੀ ਕਰ ਕੇ ਬਾਹਰ ਆਏ ਤਾਂ ਉਨ੍ਹਾਂ ਨੂੰ ਪਤਾ

ਲੱਗਾ ਕਿ ਗੁਰੂ ਜੀ ਉਨ੍ਹਾਂ ਦੇ ਨਾਲ ਆਰਤੀ ਵਿਚ ਸ਼ਾਮਲ ਨਹੀਂ ਸਨ ਹੋਏ। ਉਹ ਬੜੇ ਗੁੱਸੇ ਵਿਚ ਆ ਗਏ, ਉਹ ਲਾਗੇ ਵਾਧੂ-ਘਾਟੂ ਬੋਲਣ। ਗੁਰੂ ਜੀ ਨੇ ਠੰਢ-ਭਰੀ ਅਤੇ ਠੰਢ ਪਾਉਣ ਵਾਲੀ ਆਵਾਜ਼ ਵਿਚ ਕਿਹਾ, "ਭਲਿਓ ਪੁਰਸ਼ੋ ! ਕੀ ਗੱਲ ਹੈ? ਬਹਿ ਕੇ ਸ਼ਾਂਤੀ ਨਾਲ ਗੱਲ ਕਰੋ।"

ਬ੍ਰਾਹਮਣ ਬੋਲੇ, "ਤੁਸੀਂ ਕਿਹਾ ਸੀ ਕਿ ਜਗਨ ਨਾਥ ਦੀ ਆਰਤੀ ਵਿਚ ਸ਼ਾਮਲ ਹੋਵਾਂਗੇ ਪਰ ਤੁਸੀਂ ਬਾਹਰ ਆ ਬੈਠੇ, ਇਹ ਇਉਂ?"

ਗੁਰੂ ਜੀ— "ਮੈਂ ਤਾਂ ਜਗਤ ਦੇ ਮਾਲਕ ਦੀ ਆਰਤੀ ਕਰਦਾ ਰਿਹਾ ਹਾਂ, ਤੁਸੀਂ ਉਸ ਸੱਚੀ ਆਰਤੀ ਵਿਚ ਸ਼ਾਮਲ ਨਹੀਂ ਹੋਏ।"

ਬ੍ਰਾਹਮਣ—"ਤੁਸੀਂ ਕਿਹੜੀ ਆਰਤੀ ਕਰਦੇ ਰਹੇ ਹੋ, ਇਥੇ ਬੈਠੇ? ਆਰਤੀ ਤਾਂ ਮੰਦਰ ਦੇ ਅੰਦਰ ਹੋ ਰਹੀ ਸੀ!"

ਗੁਰੂ ਜੀ—"ਨਹੀਂ ਮਿੱਤਰੋ ! ਉਹ ਆਰਤੀ ਝੂਠੀ ਸੀ। ਜਗਤ ਦੇ ਨਾਥ ਦੀ ਆਰਤੀ ਬਾਹਰ ਹੋ ਰਹੀ ਸੀ, ਹੁਣ ਵੀ ਹੋ ਰਹੀ ਹੈ। ਵੇਖੋ ਤਾਂ ਸਹੀ ਜ਼ਰਾ ਉੱਪਰ ਵੱਲ!"

ਬ੍ਰਾਹਮਣ—"ਸਾਨੂੰ ਤਾਂ ਸਮਝ ਨਹੀਂ ਆਉਂਦੀ, ਤੁਸੀਂ ਕੀ ਬੁਝਾਰਤਾਂ ਪਾ ਰਹੇ ਹੋ? ਖੋਲ੍ਹ ਕੇ ਦੱਸਣ ਦੀ ਕਿਰਪਾ ਕਰੋ।"

ਗੁਰੂ ਜੀ—"ਭਈ ! ਅਸੀਂ ਇਨਸਾਨ ਦੀ ਘੜੀ ਹੋਈ ਕਿਸੇ ਮੂਰਤੀ ਦੀ ਆਰਤੀ ਨਹੀਂ ਸਾਂ ਕਰਦੇ। ਅਸੀਂ ਤਾਂ ਸਭ ਜਗਤ ਦੇ ਬਨਾਉਣ ਵਾਲੇ ਕਰਤਾਰ ਦੀ ਆਰਤੀ ਹੁੰਦੀ ਵੇਖਦੇ ਰਹੇ ਹਾਂ।"

ਇਹ ਬਚਨ ਕਹਿ ਕੇ ਗੁਰੂ ਜੀ ਨੇ ਭਾਈ ਮਰਦਾਨੇ ਨੂੰ ਸੈਨਤ ਕੀਤੀ। ਉਹ ਰਬਾਬ ਵਜਾਉਣ ਲੱਗ ਪਿਆ । ਸ੍ਰੀ ਗੁਰੂ ਜੀ ਨੇ :—

*"ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ*
*ਤਾਰਿਕਾ ਮੰਡਲ ਜਨਕ ਮੋਤੀ॥"* (੧੩)

ਧਨਾਸਰੀ ਰਾਗ ਦਾ ਸ਼ਬਦ ਉਚਾਰਿਆ। ਇਹ ਸ਼ਬਦ 'ਕੀਰਤਨ ਸੋਹਿਲੇ' ਵਿਚ ਵੀ ਆਉਂਦਾ ਹੈ।

ਸ਼ਬਦ ਦਾ ਕੀਰਤਨ ਕਰ ਚੁਕਣ ਮਗਰੋਂ ਗੁਰੂ ਜੀ ਨੇ ਉਸ ਦੇ

ਅਰਥ ਸਮਝਾਏ।

ਆਪ ਨੇ ਕਿਹਾ— "ਜਿਸ ਕਰਤਾਰ ਦੀ ਅਸੀਂ ਆਰਤੀ ਕਰਦੇ ਹਾਂ ਅਤੇ ਹੁੰਦੀ ਵੇਖਦੇ ਹਾਂ, ਉਹ ਸਭ ਜਗਤ ਦਾ ਸਿਰਜਣਹਾਰ ਹੈ, ਉਹ ਸਭ ਥਾਂ ਅਤੇ ਹਰ ਸ਼ੈਅ ਵਿਚ ਮੌਜੂਦ ਹੈ, ਸਾਰੀ ਕੁਦਰਤ ਉਸ ਦੀ ਆਰਤੀ ਕਰ ਰਹੀ ਹੈ। ਅਸਮਾਨ ਥਾਲ ਹੈ, ਸੂਰਜ ਅਤੇ ਚੰਦ ਉਸ ਥਾਲ ਵਿਚ ਦੀਵੇ ਹਨ, ਤਾਰੇ ਮੋਤੀ ਹਨ, ਵਾਸ਼ਨਾ (ਸੁਗੰਧੀ) ਵਾਲੇ ਫੁੱਲ ਤੇ ਰੁੱਖ ਧੂਪ ਹਨ, ਵਗ ਰਹੀ ਹਵਾ ਚੌਰ ਕਰ ਰਹੀ ਹੈ। ਵਾਹਿਗੁਰੂ ਇਹ ਆਰਤੀ ਵੇਖ ਰਿਹਾ ਹੈ ਅਤੇ ਖੁਸ਼ ਹੋ ਰਿਹਾ ਹੈ। ਇਹ ਆਰਤੀ ਦਿਨ-ਰਾਤ ਹੁੰਦੀ ਰਹਿੰਦੀ ਹੈ। ਤੁਸੀਂ ਵੀ ਇਸ ਵਿਚ ਸ਼ਾਮਲ ਹੋਇਆ ਕਰੋ, ਉਸ ਦੀ ਲੀਲ੍ਹਾ ਵੇਖ ਕੇ 'ਧੰਨ-ਧੰਨ' ਕਿਹਾ ਕਰੋ, ਉਸ ਦਾ ਜਸ ਗਾਇਆ ਕਰੋ, ਉਸ ਨੂੰ ਖੁਸ਼ ਕਰਨ ਲਈ ਨੇਕੀ ਅਤੇ ਪਰਉਪਕਾਰ ਕਮਾਇਆ ਕਰੋ। ਸੱਚੇ ਧਰਮ ਵਾਲਾ ਜੀਵਨ ਧਾਰਨ ਕਰੋ, ਧਰਮ ਦੀ ਕਿਰਤ ਕਰੋ, ਕਿਸੇ ਦਾ ਹੱਕ ਨਾ ਮਾਰੋ, ਵੰਡ ਕੇ ਛਕੋ, ਨਾਮ ਜਪੋ। ਇਹੀ ਸੱਚੀ ਆਰਤੀ ਹੈ, ਸਿਰਜਣਹਾਰ ਕਰਤਾਰ ਦੀ। ਇਸ ਵਿਚ ਸ਼ਾਮਲ ਹੋਇਆ ਕਰੋ।

ਗੁਰੂ ਜੀ ਦੇ ਬਚਨ ਸੁਣ ਕੇ ਸਭ ਨੇ ਸਿਰ ਨਿਵਾਏ।

## ਪ੍ਰਸ਼ਨ

੧. ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੁਰੀ ਜਗਨ ਨਾਥ ਪਹੁੰਚ ਕੇ ਪਹਿਲਾਂ ਕੀ ਕੀਤਾ ?

੨. ਸ੍ਰੀ ਗੁਰੂ ਨਾਨਕ ਦੇਵ ਜੀ ਮੰਦਰ ਵਿਚ ਹੋ ਰਹੀ ਆਰਤੀ ਵਿਚ ਕਿਉਂ ਨਾ ਸ਼ਾਮਲ ਹੋਏ ?

੩. ਗੁਰੂ ਜੀ ਕਿਹੜੀ ਆਰਤੀ ਕਰਦੇ ਤੇ ਵੇਖਦੇ ਰਹੇ? ਉਨ੍ਹਾਂ ਨੇ ਕਿਹੜਾ ਸ਼ਬਦ ਉਚਾਰਿਆ ? ਉਸ ਸ਼ਬਦ ਦਾ ਨਚੋੜ ਦੱਸੋ।

# ੪. ਦੁਨੀ ਚੰਦ ਨਿਸਤਾਰਾ

ਦੇਸ਼ ਦਾ ਚੱਕਰ ਲਾਉਂਦੇ ਅਤੇ ਲੋਕਾਂ ਨੂੰ ਸੱਚ ਧਰਮ ਦੇ ਰਾਹ ਪਾਉਂਦੇ, ਸ੍ਰੀ ਗੁਰੂ ਨਾਨਕ ਦੇਵ ਜੀ ਇਕ ਵੇਰ ਲਾਹੌਰ ਪੁੱਜੇ। ਉਥੇ ਦੁਨੀ ਚੰਦ ਨਾਂ ਦਾ ਇਕ ਬਹੁਤ ਧਨਾਢ ਆਦਮੀ ਰਹਿੰਦਾ ਸੀ। ਉਹ ਆਪਣੇ ਪਿਤਾ ਦਾ ਸਰਾਧ ਕਰ ਰਿਹਾ ਸੀ। ਉਹ ਗੁਰੂ ਮਹਾਰਾਜ ਜੀ ਨੂੰ ਪ੍ਰਸ਼ਾਦ ਛਕਾਉਣ ਲਈ ਆਪਣੇ ਘਰ ਲੈ ਗਿਆ।

ਉਸ ਨੇ ਬੇਨਤੀ ਕੀਤੀ, "ਮਹਾਰਾਜ ਜੀ ! ਪ੍ਰਸ਼ਾਦ ਛਕੋ।"

ਅੱਗੋਂ ਗੁਰੂ ਜੀ ਨੇ ਕਿਹਾ—"ਤੁਸੀਂ ਪਹਿਲਾਂ ਬ੍ਰਾਹਮਣਾਂ ਅਤੇ ਸੰਤਾਂ-ਸਾਧਾਂ ਨੂੰ ਛਕਾ-ਰਜਾ ਲਵੋ, ਫੇਰ ਅਸੀਂ ਵੀ ਛਕ ਲਵਾਂਗੇ।"

ਦੁਨੀ ਚੰਦ ਨੇ ਬਹੁਤ ਸਾਰੇ ਬ੍ਰਾਹਮਣਾਂ ਤੇ ਸੰਤਾਂ-ਸਾਧਾਂ ਨੂੰ ਵਧੀਆ ਭੋਜਨ ਛਕਾਏ, ਸੋਹਣੇ ਕਪੜੇ ਦਿੱਤੇ ਅਤੇ ਨਾਲੇ ਚੋਖੀ ਦੱਛਣਾ ਵੀ ਦਿੱਤੀ। ਉਸ ਦਾ ਯਕੀਨ ਸੀ ਕਿ ਇਹ ਸਭ ਸ਼ੈਆਂ ਉਸ ਦੇ ਪਿਤਾ ਜੀ ਨੂੰ ਅਤੇ ਮਰ ਚੁਕੇ ਹੋਰ ਵੱਡ-ਵਡੇਰਿਆਂ ਨੂੰ ਪੁੱਜ ਜਾਈਆਂ ਸਨ।

ਇਸ ਪਾਸਿਓਂ ਵਿਹਲਾ ਹੋ ਕੇ ਉਹ ਗੁਰੂ ਜੀ ਪਾਸ ਆਇਆ। ਉਸ ਨੇ ਉਹਨਾਂ ਨੂੰ ਪ੍ਰਸ਼ਾਦ ਛਕਣ ਲਈ ਫੇਰ ਬੇਨਤੀ ਕੀਤੀ।

ਗੁਰੂ ਜੀ ਉਸ ਨੂੰ ਕਹਿਣ ਲੱਗੇ—"ਦੁਨੀ ਚੰਦ ! ਕੀ ਤੇਰਾ ਪਿਤਾ ਰੱਜ ਗਿਆ ਹੈ? ਕੀ ਉਸ ਨੂੰ ਭੋਜਨ ਤੇ ਕਪੜੇ ਪਹੁੰਚ ਗਏ ਹਨ?"

ਦੁਨੀ ਚੰਦ— "ਹਾਂ ਜੀ ! ਬ੍ਰਾਹਮਣਾਂ ਅਤੇ ਸੰਤਾਂ-ਸਾਧਾਂ ਨੂੰ ਚੰਗੀ

ਤਰ੍ਹਾਂ ਰਜਾਇਆ ਗਿਆ ਹੈ। ਚੋਖੀ ਦੱਛਣਾ ਵੀ ਦਿੱਤੀ ਗਈ ਹੈ। ਉ
ਕਹਿ ਗਏ ਹਨ ਕਿ ਮੇਰੇ ਪਿਤਾ ਅਤੇ ਹੋਰ ਵੱਡ-ਵਡੇਰੇ ਸਭ ਆਨੰਦ
ਗਏ ਹਨ। ਉਹਨਾਂ ਪਾਸ ਵਰ੍ਹੇ ਦੇ ਗੁਜ਼ਾਰੇ ਜੋਗਾ ਸਾਮਾਨ ਪੁੱਜ ਗਿਅ
ਹੈ।"

ਗੁਰੂ ਜੀ—"ਹੱਛਾ ! ਢਿੱਡਾਂ ਵਿਚ ਤਾਂ ਪਾਇਆ ਬ੍ਰਾਹਮਣਾਂ ਅ
ਸਾਧਾਂ-ਸੰਤਾਂ ਨੇ ਅਤੇ ਉਹ ਪੁੱਜ ਗਿਆ ਤੇਰੇ ਪਿਤਾ ਨੂੰ! ਉਹ ਕਿ
ਤਰ੍ਹਾਂ?

ਮੈਂ ਤੈਨੂੰ ਅਸਲੀ ਗੱਲ ਦੱਸਾਂ, ਤੇਰਾ ਪਿਤਾ ਬੜਾ ਧਨੀ ਸੀ। ਉ
ਲੋਕਾਂ ਨੂੰ ਤੰਗ ਕਰ-ਕਰ ਕੇ ਧਨ ਇਕੱਠਾ ਕਰਦਾ ਰਿਹਾ। ਉਹ ਕਿ
ਉੱਪਰ ਕਦੇ ਦਇਆ ਨਹੀਂ ਸੀ ਕਰਦਾ ਹੁੰਦਾ। ਉਹ ਸੁਭਾਅ ਦ
ਬਘਿਆੜ ਸੀ। ਉਹ ਕਈ ਦਿਨਾਂ ਦਾ ਭੁੱਖਾ ਹੈ। ਅੱਜ ਉਹ ਰਾਵੀ
ਪਾਰ ਜੰਗਲ ਵਿਚ ਬੈਠਾ ਹੈ। ਬ੍ਰਾਹਮਣਾਂ ਤੇ ਸਾਧਾਂ-ਸੰਤਾਂ ਨੂੰ ਜਿਹ
ਭੋਜਨ ਤੂੰ ਛਕਾਏ ਹਨ, ਉਹਨਾਂ ਵਿਚੋਂ ਤਾਂ ਇਕ ਬੁਰਕੀ ਵੀ ਤੇਰੇ ਪਿਤ
ਜੀ ਨੂੰ ਨਹੀਂ ਮਿਲੀ, ਤੂੰ ਆਪ ਜਾ ਕੇ ਵੇਖ ਲੈ।"

ਦੁਨੀ ਚੰਦ ਹੈਰਾਨ ਜਿਹਾ ਹੋ ਗਿਆ। ਉਹ ਕਹਿਣ ਲੱਗ
"ਮਹਾਰਾਜ ਜੀ ! ਮੇਰੇ ਪਿਤਾ ਜੀ ਨੂੰ ਉਸ ਚੰਦਰੀ ਜੂਨ ਤੋਂ ਛੁਡਾਓ।
ਫੇਰ ਗੁਰੂ ਜੀ ਦੀ ਆਗਿਆ ਲੈ ਕੇ ਉਹ ਰਾਵੀ ਦੇ ਪਾਰ ਜੂਹ ਵਿ
ਗਿਆ। ਨਾਲ ਬਹੁਤ ਸਾਰਾ ਭੋਜਨ ਵੀ ਲੈ ਗਿਆ। ਉਥੇ ਠੀਕ ਹ
ਇਕ ਬਘਿਆੜ ਭੁੱਖ ਦਾ ਮਾਰਿਆ ਪਿਆ ਸੀ। ਦੁਨੀ ਚੰਦ ਨੇ ਉ
ਨੂੰ ਭੋਜਨ ਖਵਾਇਆ। ਬਘਿਆੜ ਰੱਜ ਗਿਆ, ਫੇਰ ਉਸੇ ਵੇਲੇ ਉ
ਮਰ ਗਿਆ।

ਦੁਨੀ ਚੰਦ ਘਰ ਮੁੜ ਆਇਆ। ਉਸ ਨੇ ਸਾਰੀ ਗੱਲ ਗੁਰੂ ਜ
ਨੂੰ ਦੱਸੀ। ਗੁਰੂ ਜੀ ਨੇ ਕਿਹਾ, "ਉਸ ਦੀ ਜੂਨ ਕੱਟੀ ਗਈ। ਵੇ
ਮਿੱਤਰਾ ! ਬ੍ਰਾਹਮਣਾਂ ਅਤੇ ਹੋਰ ਵਿਹਲੜਾਂ ਨੂੰ ਪ੍ਰਸ਼ਾਦ ਛਕਾਉਣ ਨਾ
ਮਰ ਗਏ ਬੰਦਿਆਂ ਨੂੰ ਕੁਝ ਨਹੀਓਂ ਮਿਲਦਾ। ਅਗਲੇ ਜਹਾਨੇ ਤ

ਉਹ ਕੁਝ ਹੀ ਸਾਡੇ ਨਾਲ ਜਾ ਸਕਦਾ ਹੈ, ਜਿਹੜਾ ਅਸੀਂ ਦਸਾਂ-ਨਹੁੰਆਂ ਦੀ ਨੇਕ ਕਿਰਤ-ਕਮਾਈ ਕਰ ਕੇ ਖੱਟੀਏ ਅਤੇ ਗਰੀਬਾਂ, ਮੁਥਾਜਾਂ ਤੇ ਲੋੜਵੰਦਾਂ ਨੂੰ ਆਪਣੀ ਹੱਥੀਂ ਦੇਈਏ-

*ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ॥ (ਪੰਨਾ ੪੭੨)*

"ਸਰਾਧਾਂ ਵਾਲੇ ਵਹਿਮ ਛੱਡ ਅਤੇ ਸੱਚੇ ਧਰਮ ਦਾ ਰਾਹ ਫੜ।"

ਦੁਨੀ ਚੰਦ—"ਜਿਵੇਂ ਆਗਿਆ ਕਰੋ, ਤਿਵੇਂ ਹੀ ਕਰਾਂਗਾ।"

ਗੁਰੂ ਜੀ—"ਚੰਗਾ ਫੇਰ, ਮੇਰੀ ਖਾਤਰ ਇਕ ਨਿੱਕੀ ਜਿਹੀ ਖੇਚਲ ਤਾਂ ਕਰੋ।"

ਦੁਨੀ ਚੰਦ—"ਹੁਕਮ ਮਹਾਰਾਜ! ਦਾਸ ਹਰ ਸੇਵਾ ਲਈ ਹਾਜ਼ਰ ਹੈ।"

ਗੁਰੂ ਜੀ—"ਆਹ ਸੂਈ ਲੈ ਲਵੋ, ਇਸ ਨੂੰ ਸਾਂਭ-ਸੰਭਾਲ ਕੇ ਰੱਖਣਾ। ਅਗਲੇ ਜਹਾਨੇ ਜਦ ਆਪਾਂ ਮਿਲਾਂਗੇ ਤਾਂ ਇਹ ਸੂਈ ਤੁਹਾਥੋਂ ਲੈ ਲਵਾਂਗੇ। ਸਾਥੋਂ ਤੁਰਦਿਆਂ-ਫਿਰਦਿਆਂ ਪਾਸੋਂ ਕਿਤੇ ਡਿੱਗ ਪਵੇਗੀ।"

ਦੁਨੀ ਚੰਦ ਨੇ ਸੂਈ ਫੜ ਲਈ। ਉਹ ਘਰ ਦੇ ਅੰਦਰ ਗਿਆ ਅਤੇ ਆਪਣੀ ਵਹੁਟੀ ਨੂੰ ਕਹਿਣ ਲੱਗਾ, "ਜਿਹੜੇ ਸਾਈਂ ਲੋਕ ਆਏ ਹੋਏ ਹਨ, ਉਨ੍ਹਾਂ ਨੇ ਇਹ ਸੂਈ ਦਿੱਤੀ ਹੈ। ਕਹਿੰਦੇ ਹਨ ਕਿ ਅਗਲੇ ਜਹਾਨੇ ਲੈ ਲਵਾਂਗੇ। ਇਸ ਨੂੰ ਥਾਂ ਸਿਰ ਰੱਖ ਲਵੋ, ਗੁਆਚ ਨਾ ਜਾਵੇ!"

ਅੱਗੋਂ ਉਹ ਕਹਿਣ ਲੱਗੀ, "ਇਹ ਸੂਈ ਭਲਾ ਅਸੀਂ ਅਗਲੇ ਜਹਾਨੇ ਆਪਣੇ ਨਾਲ ਕਿਸ ਤਰ੍ਹਾਂ ਖੜਾਂਗੇ? ਇਹ ਸਭ ਸ਼ੈਆਂ ਤਾਂ ਇਥੇ ਹੀ ਰਹਿ ਜਾਂਦੀਆਂ ਹਨ। ਚਲੋ, ਸੂਈ ਮੋੜ ਆਈਏ।"

ਉਹ ਦੋਵੇਂ ਜੀਅ ਗੁਰੂ ਜੀ ਪਾਸ ਗਏ। ਉਹਨਾਂ ਨੇ ਹੱਥ ਜੋੜ ਕੇ ਬੇਨਤੀ ਕੀਤੀ, "ਮਹਾਰਾਜ ਜੀ ! ਆਪਣੀ ਸੂਈ ਲੈ ਲਵੋ, ਸਾਥੋਂ ਇਹ ਅਗਲੇ ਜਹਾਨੇ ਨਹੀਂ ਪਹੁੰਚਾਈ ਜਾਣੀ।"

ਗੁਰੂ ਜੀ—"ਤੁਹਾਡੇ ਘਰ ਉੱਪਰ ਜੋ ਸੱਤ ਝੰਡੇ ਝੂਲ ਰਹੇ ਹਨ,

ਇਹ ਕੀ ਹਨ, ਇਹ ਕਿਸ ਕਰਕੇ ਹਨ?"

ਦੁਨੀ ਚੰਦ—"ਜੀ, ਇਹ ਦੱਸਦੇ ਹਨ ਕਿ ਦਾਸ ਪਾਸ ਕਿੰਨਾ ਧਨ ਹੈ। ਹਰੇਕ ਝੰਡਾ ਇਕ ਕਰੋੜ ਦੀ ਨਿਸ਼ਾਨੀ ਹੈ।"

ਗੁਰੂ ਜੀ—"ਤਾਂ ਫਿਰ ਤੁਹਾਡੇ ਪਾਸ ਸੱਤ ਕਰੋੜ ਰੁਪਿਆ ਹੈ ਮੈਨੂੰ ਇਕ ਗੱਲ ਸਮਝਾਓ ਤੁਸੀਂ ਧਨ ਦੇ ਗੱਡਿਆਂ ਦੇ ਗੱਡੇ ਨਾਲ ਲੈ ਜਾਣ ਦੀਆਂ ਆਸਾਂ ਲਾਈ ਬੈਠੇ ਹੋ, ਪਰ ਸਾਡੀ ਇਕ ਸੂਈ ਲੈ ਜਾਣੋ ਨਾਂਹ ਕਰਦੇ ਹੋ। ਇਹ ਕਿਉਂ?"

ਦੁਨੀ ਚੰਦ—"ਜੀ, ਸੱਚੀ ਗੱਲ ਤਾਂ ਇਹ ਕਿ ਨਾਲ ਤਾਂ ਕੁਝ ਵੀ ਨਹੀਂ ਜਾਣਾ, ਅਸੀਂ ਤਾਂ ਮੂਰਖ ਬਣ ਕੇ ਧਨ ਨਾਲ ਚਿੰਬੜੇ ਰਹੇ ਹਾਂ ਸਾਨੂੰ ਅਜੇਹਾ ਢੰਗ ਦੱਸੋ, ਜਿਸ ਨਾਲ ਅਸੀਂ ਇਹ ਸਾਰਾ ਧਨ ਨਾਲ ਲਿਜਾ ਸਕੀਏ।"

ਗੁਰੂ ਜੀ—"ਅਸੀਂ ਤਾਂ ਅਜਿਹਾ ਢੰਗ ਤੈਨੂੰ ਦੱਸ ਚੁਕੇ ਹਾਂ, ਨਾਲ ਉਹੀ ਕੁਝ ਜਾਂਦਾ ਹੈ, ਜੋ ਕੁਝ ਆਪਣੀ ਹੱਥੀਂ ਗਰੀਬਾਂ, ਮੁਥਾਜਾਂ ਤੇ ਲੋੜਵੰਦਾਂ ਨੂੰ ਦਿਤਾ ਜਾਵੇ। ਤੁਸੀਂ ਆਪਣਾ ਧਨ ਪੁੰਨ ਲੇਖੇ ਲਾਓ ਗਰੀਬਾਂ-ਲੋੜਵੰਦਾਂ ਨੂੰ ਵੰਡ ਦਿਓ ਇਹ ਸਾਰਾ ਵਾਧੂ ਧਨ! ਫੇਰ ਦਸ ਨਹੁੰਆਂ ਦੀ ਧਰਮ ਦੀ ਕਿਰਤ ਕਰੋ। ਆਪਣੀ ਕਮਾਈ ਵਿਚੋਂ ਗਰੀਬਾਂ-ਲੋੜਵੰਦਾਂ ਨੂੰ ਵਰਤਾਓ, ਮਨੁੱਖ-ਮਾਤਰ ਦੀ ਸੇਵਾ-ਟਹਿਲ ਕਰੋ, ਕਿਸੇ ਨਾਲ ਧੱਕਾ, ਬੇਇਨਸਾਫੀ ਨਾ ਕਰੋ, ਰੱਬ ਨੂੰ ਚੇਤੇ ਰੱਖੋ। ਉਸ ਨੂੰ ਹਰ ਵੇਲੇ ਆਪਣੇ ਪਾਸ ਸਮਝੋ। ਇਹ ਚੇਤੇ ਰੱਖੋ ਕਿ ਉਹ ਸਾਡੇ ਸਾਰੇ ਕੰਮ ਤੇ ਸਾਰੇ ਖਿਆਲਾਂ ਨੂੰ ਜਾਣਦਾ ਹੈ। ਫੇਰ ਤੁਸੀਂ ਕੋਈ ਬੁਰਾ ਕੰਮ ਨਹੀਂ ਕਰੋਗੇ, ਬੁਰੀਆਂ ਵਿਉਂਤਾਂ ਅਤੇ ਵਿਚਾਰਾਂ ਤੋਂ ਬਚੋਗੇ। ਇਸ ਤਰ੍ਹਾਂ ਕੀਤਿਆਂ ਤੁਹਾਡਾ ਦੋਹੀਂ ਜਹਾਨੀਂ ਭਲਾ ਹੋਵੇਗਾ।"

ਦੁਨੀ ਚੰਦ ਤੇ ਉਸ ਦੀ ਵਹੁਟੀ ਨੇ 'ਸਤਿ ਬਚਨ' ਕਹਿ ਕੇ ਸਿਰ ਨਿਵਾਏ। ਉਨ੍ਹਾਂ ਨੇ ਆਪਣਾ ਸਾਰਾ ਧਨ ਗਰੀਬਾਂ-ਲੋੜਵੰਦਾਂ ਨੂੰ ਵੰਡ ਦਿੱਤਾ। ਆਪਣੇ ਘਰ ਨੂੰ ਉਨ੍ਹਾਂ ਨੇ ਧਰਮਸਾਲਾ ਬਣਾ ਦਿੱਤਾ। ਉਸ

ਵਿਚ ਗਰੀਬ-ਗੁਰਬੇ ਦੀ ਸੇਵਾ-ਟਹਿਲ ਹੋਣ ਲੱਗ ਪਈ। ਦੋਵੇਂ ਜੀਅ ਕਿਰਤ ਕਰਨ, ਵੰਡ ਕੇ ਛਕਣ ਅਤੇ ਨਾਮ ਜਪਣ ਲੱਗ ਪਏ।

## ਪ੍ਰਸ਼ਨ

੧. ਦੁਨੀ ਚੰਦ ਨੇ ਬ੍ਰਾਹਮਣਾਂ ਤੇ ਸਾਧਾਂ-ਸੰਤਾਂ ਨੂੰ ਪ੍ਰਸ਼ਾਦ ਕਿਸ ਖ਼ਿਆਲ ਨਾਲ ਛਕਾਇਆ।

੨. ਗੁਰੂ ਨਾਨਕ ਦੇਵ ਜੀ ਨੇ ਦੁਨੀ ਚੰਦ ਨੂੰ ਕਿਵੇਂ ਸਮਝਾਇਆ ਕਿ ਬ੍ਰਾਹਮਣਾਂ ਨੂੰ ਖਵਾਏ ਭੋਜਨ ਉਸ ਦੇ ਪਿਤਾ ਨੂੰ ਨਹੀਂ ਮਿਲੇ ?

੩. ਅਗਲੇ ਜਹਾਨੇ ਅਸੀਂ ਕੀ ਕੁਝ ਕਿਵੇਂ ਨਾਲ ਲੈ ਜਾ ਸਕਦੇ ਹਾਂ ?

੪. ਗੁਰੂ ਜੀ ਨੇ ਦੁਨੀ ਚੰਦ ਨੂੰ ਸੂਈ ਦੇ ਕੇ ਕੀ ਕਿਹਾ ? ਦੁਨੀ ਚੰਦ ਨੇ ਇਹ ਸੂਈ ਕਿਉਂ ਮੋੜ ਦਿੱਤੀ? ਗੁਰੂ ਜੀ ਨੇ ਉਸ ਨੂੰ ਕੀ ਉਪਦੇਸ਼ ਦਿੱਤਾ ?



## ੫. ਸ੍ਰੀ ਪੰਜਾ ਸਾਹਿਬ

ਮੱਕੇ, ਬਗ਼ਦਾਦ ਆਦਿਕ ਥਾਵਾਂ ਦਾ ਚੱਕਰ ਲਾ ਕੇ ਗੁਰੂ ਨਾਨਕ ਦੇਵ ਜੀ ਪੱਛਮ ਵਾਲੇ ਪਾਸੇ ਤੋਂ ਮੁੜ ਪੰਜਾਬ ਆਏ। ਫਿਰਦੇ-ਫਿਰਾਂਦੇ ਉਹ ਹਸਨ-ਅਬਦਾਲ ਨਾਂ ਦੀ ਥਾਂ 'ਤੇ ਪੁੱਜੇ। (ਇਹ ਥਾਂ ਹੁਣ ਪਕਿਸਤਾਨ ਦੇ ਜ਼ਿਲ੍ਹਾ ਕੈਮਲਪੁਰ ਵਿਚ ਹੈ। ਉਥੇ ਇਕ ਪਹਾੜੀ ਉਪਰ ਇਕ ਫਕੀਰ ਰਹਿੰਦਾ ਸੀ। ਉਸ ਨੂੰ ਆਮ ਲੋਕੀਂ 'ਵਲੀ ਕੰਧਾਰੀ' ਕਿਹਾ ਕਰਦੇ ਸਨ। ਉਹ ਬੜੀ ਕਰਨੀ ਵਾਲਾ ਫ਼ਕੀਰ ਸਮਝਿਆ ਜਾਂਦਾ ਸੀ, ਪਰ ਅਸਲ ਵਿਚ ਉਹ ਬੜਾ ਹੰਕਾਰੀ ਬੰਦਾ ਸੀ। ਨਾਲੇ ਉਹ ਬੜਾ ਕੱਟੜ ਮੁਸਲਮਾਨ ਸੀ। ਉਹ ਹਿੰਦੂਆਂ ਨੂੰ ਬਹੁਤ ਬੁਰਾ ਸਮਝਦਾ ਸੀ ਅਤੇ ਉਨ੍ਹਾਂ ਨੂੰ ਮੁਸਲਮਾਨ ਬਣਾਉਣ ਦੇ ਯਤਨ ਕਰਦਾ ਰਹਿੰਦਾ ਸੀ।

ਵਲੀ ਕੰਧਾਰੀ ਦੀ ਕੁਟੀਆ ਪਾਸ ਠੰਡੇ ਪਾਣੀ ਦਾ ਇਕ ਚਸ਼ਮਾ ਸੀ। ਹਸਨ ਅਬਦਾਲ ਦੇ ਲੋਕੀਂ ਇਸ ਚਸ਼ਮੇ ਦਾ ਪਾਣੀ ਵਰਤਦੇ ਸਨ।

ਸ੍ਰੀ ਗੁਰੂ ਨਾਨਕ ਦੇਵ ਜੀ ਵਲੀ ਕੰਧਾਰੀ ਦੀ ਪਹਾੜੀ ਦੇ ਪਾਸ ਜਾ ਬੈਠੇ। ਭਾਈ ਮਰਦਾਨਾ ਉਨ੍ਹਾਂ ਦੇ ਨਾਲ ਸੀ। ਉਸ ਵੱਖਰੀ ਤੇ ਇਕਾਂਤ ਵਾਲੀ ਥਾਂ ਬਹਿ ਕੇ ਗੁਰੂ ਜੀ ਕੀਰਤਨ ਕਰਨ ਲੱਗ ਪਏ। ਲੋਕ ਉਨ੍ਹਾਂ ਉਦਾਲੇ ਆ ਜੁੜੇ। ਉਹਨਾਂ ਦੇ ਬਚਨ ਸੁਣ ਕੇ ਸਾਰੇ ਨਿਹਾਲ ਹੋਏ। ਉਹ ਲੱਗੇ ਗੁਰੂ ਜੀ ਦਾ ਜੱਸ ਕਰਨ। ਗੁਰੂ ਜੀ ਉਦਾਲੇ ਆ ਜੁੜਨ ਵਾਲਿਆਂ ਦੀ ਗਿਣਤੀ ਵਧਦੀ ਗਈ।

ਵਲੀ ਕੰਧਾਰੀ ਨੂੰ ਇਸ ਗੱਲ ਦਾ ਪਤਾ ਲੱਗਾ। ਉਹ ਬੜਾ ਸੜਿਆ। ਉਹ ਕਹਿਣ ਲੱਗਾ, "ਹੱਛਾ ! ਹਸਨ-ਅਬਦਾਲ ਦੇ ਮੁਸਲਮਾਨ ਵੀ ਇਸ ਹਿੰਦੂ ਫ਼ਕੀਰ ਦੇ ਮੁਰੀਦ (ਚੇਲੇ) ਬਣ ਗਏ ਹਨ। ਮੈਂ ਲੈਂਦਾ

ਹਾਂ ਇਨ੍ਹਾਂ ਦੀ ਖ਼ਬਰ! ਇਨ੍ਹਾਂ ਨੂੰ ਤਿਹਾਏ ਮਾਰ ਦਿਆਂਗਾ!"

ਇਹ ਕਹਿ ਕੇ ਉਸ ਨੇ ਉਹ ਮੋਰਾ ਜਾਂ ਰਾਹ ਬੰਦ ਕਰ ਦਿੱਤਾ ਜਿਸ ਥਾਣੀਂ ਚਸ਼ਮੇ ਦਾ ਪਾਣੀ ਹੇਠਾਂ ਲੋਕਾਂ ਤੀਕ ਜਾਂਦਾ ਸੀ। ਨਗਰ ਵਿਚ ਚੀਖ—ਚਿਹਾੜਾ ਮਚ ਗਿਆ। ਵਲੀ ਕੰਧਾਰੀ ਅੱਗੇ ਵੀ ਕਦੇ ਗੁੱਸੇ ਵਿਚ ਆ ਕੇ ਨਗਰ ਦਾ ਪਾਣੀ ਬੰਦ ਕਰ ਦਿਆ ਕਰਦਾ ਸੀ ਅਤੇ ਮਗਰੋਂ ਤਰਲੇ-ਮਿੰਨਤਾਂ ਕਢਾ ਕੇ ਅਤੇ ਨੱਕ-ਗੋਡੇ ਰਗੜਵਾ ਕੇ ਛੱਡ ਦਿਆ ਕਰਦਾ ਸੀ। ਹੁਣ ਭੀ ਲੋਕੀਂ ਮਿੰਨਤਾਂ ਕਰਨ ਲੱਗ ਪਏ; ਪਰ ਉਹ ਨਾ ਮੰਨਿਆ, ਸਗੋਂ ਉਹ ਗੁਰੂ ਜੀ ਵੱਲ ਇਸ਼ਾਰਾ ਕਰ ਕੇ ਕਹਿਣ ਲੱਗਾ,

*"ਮੇਰੇ ਪਾਸ ਕਾਹਨੂੰ ਆਏ ਜੇ, ਉਸ ਦੇ ਪਾਸ ਜਾਓ!"*

ਉਧਰ ਭਾਈ ਮਰਦਾਨੇ ਨੂੰ ਤੇਹ ਲੱਗੀ। ਲੋਕਾਂ ਨੇ ਆਪਣੇ ਲਈ ਇਕੱਠੇ ਕਰ ਰੱਖੇ ਪਾਣੀ ਵਿਚੋਂ ਉਸ ਨੂੰ ਪਾਣੀ ਦੇਣੋਂ ਨਾਂਹ ਕਰ ਦਿੱਤੀ। ਉਹ ਗੁਰੂ ਜੀ ਪਾਸ ਆਇਆ। ਉਸ ਨੇ ਵਲੀ ਕੰਧਾਰੀ ਦਾ ਕਾਰਾ ਉਹਨਾਂ ਨੂੰ ਦੱਸਿਆ ਅਤੇ ਕਿਹਾ, "ਨਗਰ ਵਾਲਿਆਂ ਪਾਸ ਕੁਝ ਪਾਣੀ ਇਕੱਠਾ ਕੀਤਾ ਹੋਇਆ ਹੈ ਸੀ, ਉਹ ਮੁੱਕ ਚਲਿਆ ਹੈ। ਉਹਨਾਂ ਮੈਨੂੰ ਪਾਣੀ ਨਹੀਂ ਦਿੱਤਾ। ਮੈਨੂੰ ਸਖ਼ਤ ਤੇਹ ਲੱਗੀ ਹੈ, ਤੁਹਾਡੇ ਪਾਸ ਸਭ ਤਾਕਤਾਂ ਹਨ, ਵਗਾਓ ਠੰਡੇ ਪਾਣੀ ਦਾ ਚਸ਼ਮਾ, ਮੈਂ ਵੀ ਪੀਵਾਂ, ਨਗਰ ਵਾਲੇ ਵੀ ਪੀਣ!'

ਗੁਰੂ ਜੀ ਨੇ ਕਿਹਾ, "ਮਰਦਾਨਿਆਂ, ਸਬਰ ਕਰ ਅਤੇ ਕਰਤਾਰ ਦੇ ਰੰਗ ਵੇਖ। ਤੂੰ ਪਹਾੜੀ ਉਪਰ ਜਾ। ਵਲੀ ਕੰਧਾਰੀ ਪਾਸੋਂ ਰੱਬ ਦੇ ਨਾਂ 'ਤੇ ਪਾਣੀ ਮੰਗ ਕੇ ਪੀ ਆ। ਨਾਲ ਉਸ ਨੂੰ ਇਹ ਵੀ ਆਖੀਂ ਕਿ ਰੱਬ ਦੇ ਜਾਏ ਤਿਹਾਏ ਹਨ। ਪਾਣੀ ਅੱਗੇ ਵਾਕੁਰ ਹੇਠਾਂ ਵਗਣ ਦਿਓ।"

ਹੁਕਮ ਮੰਨ ਕੇ ਭਾਈ ਮਰਦਾਨਾ ਪਹਾੜੀ ਦੇ ਸਿਖਰ ਚੜ੍ਹ ਗਿਆ। ਉਸ ਨੇ ਵਲੀ ਕੰਧਾਰੀ ਪਾਸੋਂ ਰੱਬ ਦੇ ਨਾਂ 'ਤੇ ਪਾਣੀ ਮੰਗਿਆ।

ਉਸ ਇਹ ਵੀ ਕਿਹਾ ਕਿ ਰੱਬ ਦੇ ਅਨੇਕਾਂ ਜਾਏ ਤਿਹਾਏ ਹਨ, ਪਾਣੀ ਹੇਠਾਂ ਜਾਣ ਦਿਓ, ਪਰ ਵਲੀ ਕੰਧਾਰੀ ਨੇ ਭਾਈ ਮਰਦਾਨੇ ਨੂੰ ਕੋਰਾ ਜਵਾਬ ਦੇ ਕੇ ਵਾਪਸ ਕੀਤਾ। ਉਹ ਗੁਰੂ ਜੀ ਪਾਸ ਆਇਆ। ਉਸ ਨੇ ਆਪਣੇ ਨਾਲ ਬੀਤੀ ਗੱਲ ਗੁਰੂ ਜੀ ਨੂੰ ਦੱਸੀ ਅਤੇ ਪਾਣੀ ਮੰਗਿਆ।

ਗੁਰੂ ਜੀ ਨੇ ਕਿਹਾ, "ਮਰਦਾਨਿਆਂ ! ਤਕੜਾ ਹੋ। ਇਕ ਵਾਰ ਫੇਰ ਵਲੀ ਕੰਧਾਰੀ ਪਾਸ ਜਾਹ, ਉਸ ਨੂੰ ਰੱਬ ਦਾ ਵਾਸਤਾ ਪਾ ਅਤੇ ਪਾਣੀ ਦਾ ਘੁੱਟ ਮੰਗ।"

ਹੁਕਮ ਦਾ ਬੱਧਾ ਅਤੇ ਤੇਹ ਦਾ ਸਤਾਇਆ ਭਾਈ ਮਰਦਾਨਾ ਫੇਰ ਪਹਾੜੀ ਦੇ ਸਿਰ ਪੁੱਜਾ। ਉਸ ਨੇ ਫੇਰ ਰੱਬ ਦਾ ਵਾਸਤਾ ਪਾ ਕੇ ਵਲੀ ਕੰਧਾਰੀ ਪਾਸੋਂ ਦੋ ਬੁੱਕ ਪਾਣੀ ਦੇ ਮੰਗੇ ਪਰ ਵਲੀ ਕੰਧਾਰੀ ਨੇ ਇਕ ਨਾ ਮੰਨੀ। ਕਹਿਣ ਲੱਗਾ, "ਮੇਰੇ ਪਾਸ ਜੂ ਘੜੀ-ਮੁੜੀ ਭੱਜਾ ਆਉਂਦਾ ਹੈਂ, ਆਪਣੇ ਗੁਰੂ ਨੂੰ ਕਹੁ ਕਿ ਤੈਨੂੰ ਤੇ ਨਾਲੇ ਹਸਨ-ਅਬਦਾਲੀਆਂ ਨੂੰ ਪਾਣੀ ਦੇਵੇ!"

ਭਾਈ ਮਰਦਾਨਾ ਪਹਾੜੀ ਤੋਂ ਉਤਰ ਆਇਆ। ਉਸ ਨੇ ਆਪਣੇ ਨਾਲ ਹੋਈ ਸਾਰੀ ਗੱਲ, ਗੁਰੂ ਜੀ ਨੂੰ ਦੱਸੀ ਅਤੇ ਕਿਹਾ— "ਗੁਰੂ ਜੀ ! ਤਰਸ ਕਰੋ। ਤੁਹਾਡਾ ਰਬਾਬੀ ਤਿਹਾਇਆ ਮਰ ਚੱਲਿਆ ਜੇ!" ਗੁਰੂ ਜੀ ਨੇ ਕਿਹਾ—"ਮਰਦਾਨਿਆਂ ! ਤਕੜਾ ਹੋ! ਕਰਤਾਰ ਉਤੇ ਭਰੋਸਾ ਰੱਖ! ਵੇਖ ਤਾਂ ਸਹੀ ਕਰਤਾਰ ਦੇ ਰੰਗ!"

ਫੇਰ ਉਹਨਾਂ ਨੇ 'ਸਤਿ ਕਰਤਾਰ' ਕਹਿ ਕੇ ਲਾਗੋਂ ਇਕ ਪੱਥਰ ਚੁੱਕਿਆ। ਉਸ ਵੇਲੇ ਓਥੋਂ ਠੰਢੇ ਸਾਫ ਪਾਣੀ ਦਾ ਚਸ਼ਮਾ ਵਗ ਤੁਰਿਆ। ਭਾਈ ਮਰਦਾਨੇ ਨੇ ਰੱਜ ਕੇ ਪਾਣੀ ਪੀਤਾ। ਨਗਰ ਵੱਲ ਨੂੰ ਪਾਣੀ ਵਗ ਤੁਰਿਆ। ਲੋਕਾਂ ਨੇ ਲੱਖ-ਲੱਖ ਸ਼ੁਕਰ ਕੀਤਾ।

ਉਧਰੋਂ ਉਸੇ ਵੇਲੇ ਵਲੀ ਕੰਧਾਰੀ ਦਾ ਚਸ਼ਮਾ ਸੁੱਕ ਗਿਆ। ਉਸ ਦਾ ਪਾਣੀ ਹੇਠਾਂ ਜੁ ਖਿਚਿਆ ਜਾ ਚੁਕਿਆ ਸੀ। ਵਲੀ ਕੰਧਾਰੀ ਨੂੰ ਕ੍ਰੋਧ ਚੜ੍ਹ ਗਿਆ। ਉਸ ਨੇ ਪਹਾੜੀ ਦਾ ਵੱਡਾ ਸਾਰਾ ਟੁਕੜਾ ਸਿੱਧਾ ਗੁਰੂ ਜੀ ਵੱਲ ਰੇੜ੍ਹਿਆ। ਉਹ ਗੜ-ਗੜ ਕਰਦਾ ਹੇਠਾਂ ਰਿੜ੍ਹ ਪਿਆ।

ਗੁਰੂ ਜੀ ਕਰਤਾਰ-ਕਰਤਾਰ ਕਰਦੇ ਅਡੋਲ ਬੈਠੇ ਰਹੇ। ਜਦ ਪਹਾੜੀ ਦਾ ਟੁਕੜਾ ਨੇੜੇ ਆਇਆ ਤਾਂ ਉਹਨਾਂ ਨੇ ਅੱਗੇ ਹੱਥ ਕਰ ਦਿੱਤਾ। ਉਹ ਪੱਥਰ ਉਥੇ ਹੀ ਡੱਕਿਆ ਗਿਆ। ਗੁਰੂ ਜੀ ਦਾ ਪੰਜਾ ਉਸ ਵਿਚ ਲੱਗ ਗਿਆ।

ਵਲੀ ਕੰਧਾਰੀ ਦਾ ਹੰਕਾਰ ਟੁੱਟ ਗਿਆ। ਉਹ ਪਹਾੜੀ ਤੋਂ ਉਤਰ ਕੇ ਗੁਰੂ ਜੀ ਪਾਸ ਆਇਆ। ਉਹਨਾਂ ਦੇ ਬਚਨ ਸੁਣ ਕੇ ਉਸ ਦੇ ਮਨ ਨੂੰ ਠੰਢ ਪੈ ਗਈ। ਉਸ ਦਾ ਦਿਲ ਸਾਫ ਹੋ ਗਿਆ। ਉਸ ਵਿਚੋਂ ਹੰਕਾਰ, ਕਰੋਧ, ਨਫਰਤ ਅਤੇ ਈਰਖਾ ਸਭ ਐਬ ਧੁਪ ਗਏ। ਉਹਨਾਂ ਦੇ ਥਾਂ ਉਸ ਦੇ ਦਿਲ ਵਿਚ ਨਿਮਰਤਾ, ਗਰੀਬੀ, ਸ਼ਾਂਤੀ, ਦਇਆ ਅਤੇ ਪਿਆਰ ਨੇ ਡੇਰੇ ਆ ਲਾਏ। ਉਸ ਨੇ ਪ੍ਰਣ ਕੀਤਾ ਕਿ ਮੈਂ ਹੁਣ ਤੋਂ ਸਭ ਇਨਸਾਨਾਂ ਨਾਲ ਇਕੋ ਜਿਹਾ ਤੇ ਡੂੰਘਾ ਪਿਆਰ ਕਰਿਆ ਕਰਾਂਗਾ। ਮੈਂ ਹੁਣ ਹਿੰਦੂ ਅਤੇ ਮੁਸਲਮਾਨ ਨੂੰ ਇਕੋ ਜਿਹਾ ਜਾਣਾਂਗਾ।

ਜਿਥੇ ਗੁਰੂ ਜੀ ਨੇ ਇਹ ਕੌਤਕ ਰਚਾਇਆ ਸੀ, ਉਥੇ ਮਗਰੋਂ ਗੁਰਦੁਆਰਾ 'ਪੰਜਾ ਸਾਹਿਬ' ਬਣਿਆ।

## ਪ੍ਰਸ਼ਨ

੧. ਵਲੀ ਕੰਧਾਰੀ ਕੌਣ ਸੀ? ਉਹ ਕਿੱਥੇ ਰਹਿੰਦਾ ਸੀ? ਉਹ ਕਿਹੋ ਜਿਹਾ ਆਦਮੀ ਸੀ?

੨. ਵਲੀ ਕੰਧਾਰੀ ਨੇ ਠੰਢੇ ਪਾਣੀ ਦਾ ਚਸ਼ਮਾ ਕਿਉਂ ਬੰਦ ਕਰ ਦਿੱਤਾ? ਪਾਣੀ ਮੰਗਣ ਗਏ ਲੋਕਾਂ ਨੂੰ ਉਸ ਨੇ ਕੀ ਕਿਹਾ?

੩. ਜਦ ਭਾਈ ਮਰਦਾਨਾ ਵਲੀ ਕੰਧਾਰੀ ਪਾਸ ਪਾਣੀ ਮੰਗਣ ਗਿਆ ਤਾਂ ਉਸ ਨੂੰ ਕੀ ਉੱਤਰ ਮਿਲਿਆ ?

੪. ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵਲੀ ਕੰਧਾਰੀ ਦਾ ਹੰਕਾਰ ਕਿਵੇਂ ਤੋੜਿਆ ?

# ੬. ਗੁਰੂ ਨਾਨਕ ਦੇਵ ਜੀ ਦੀਆਂ ਉਦਾਸੀਆਂ

ਗੁਰੂ ਨਾਨਕ ਦੇਵ ਜੀ ਦੁਨੀਆਂ ਨੂੰ ਸੱਚਾ ਧਰਮ ਸਿਖਾਉਣ ਆਏ ਸਨ। ਆਪ ਜੀ ਚਾਹੁੰਦੇ ਸਨ ਕਿ ਹਰੇਕ ਇਨਸਾਨ ਧਰਮੀ ਬਣੇ ਅਤੇ ਧਾਰਮਿਕ ਜੀਵਨ ਗੁਜ਼ਾਰੇ। ਉਹ ਕਹਿੰਦੇ ਸਨ ਕਿ ਧਰਮ ਕੇਵਲ ਬ੍ਰਾਹਮਣਾਂ ਤੇ ਸਾਧਾਂ-ਸੰਤਾਂ ਦਾ ਕੰਮ ਜਾਂ ਕਿੱਤਾ ਨਹੀਂ ਸਗੋਂ ਧਰਮ ਨੂੰ ਜਾਨਣਾ ਅਤੇ ਧਰਮ ਦੇ ਨੇਮਾਂ ਉਪਰ ਚੱਲਣਾ, ਹਰੇਕ ਇਨਸਾਨ ਲਈ ਜ਼ਰੂਰੀ ਹੈ। ਉਹ ਇਹ ਵੀ ਨਹੀਂ ਸਨ ਚਾਹੁੰਦੇ ਕਿ ਬੰਦਾ ਘਰ-ਬਾਰ ਛੱਡ ਕੇ ਸਾਧ ਹੋ ਜਾਵੇ ਅਤੇ ਹੋਰਨਾਂ ਦੇ ਘਰਾਂ ਤੋਂ ਲੈ ਕੇ ਖਾਵੇ ਤੇ ਹੰਢਾਵੇ। ਉਹ ਇਹ ਵੀ ਨਹੀਂ ਚਾਹੁੰਦੇ ਸਨ ਕਿ ਇਕ ਜ਼ਾਤ ਦੇ ਲੋਕ ਕੇਵਲ ਪੂਜਾ-ਪਾਠ ਵਿਚ ਹੀ ਲੱਗੇ ਰਹਿਣ ਅਤੇ ਸਰੀਰ ਦੀਆਂ ਲੋੜਾਂ ਲਈ ਹੋਰਨਾਂ ਦੀ ਕਮਾਈ ਨੂੰ ਹੜੱਪ ਕਰਨ। ਉਹ ਇਹ ਵੀ ਨਹੀਂ ਸਨ ਚਾਹੁੰਦੇ ਕਿ ਕੁਝ ਜ਼ਾਤਾਂ ਰਾਤ-ਦਿਨ ਜੰਗਾਂ-ਜੁੱਧਾਂ ਲਈ ਤਿਆਰੀ ਕਰਨ, ਧਨ ਪਦਾਰਥ ਕਮਾਉਣ ਜਾਂ ਹੋਰਨਾਂ ਦੀ ਟਹਿਲ-ਸੇਵਾ ਵਿਚ ਹੀ ਜੁਟੀਆਂ ਰਹਿਣ ਅਤੇ ਰੱਬ ਦਾ ਨਾਂ ਕਦੇ ਲੈਣ ਹੀ ਨਾ। ਉਹ ਚਾਹੁੰਦੇ ਸਨ ਕਿ ਹਰੇਕ ਬੰਦਾ ਸਰੀਰ ਦੀਆਂ ਲੋੜਾਂ ਪੂਰੀਆਂ ਕਰਨ ਲਈ ਕਾਰ—ਵਿਹਾਰ ਵੀ ਕਰੇ, ਟੱਬਰ ਅਤੇ ਸਮਾਜ ਵਿਚ ਰਹਿ ਕੇ ਆਪਣੇ ਫ਼ਰਜ਼ ਵੀ ਨਿਭਾਏ, ਗਰੀਬਾਂ-ਮੁਥਾਜਾਂ ਦੀ ਸੇਵਾ ਵੀ ਕਰੇ, ਜੇ ਲੋੜ ਪਵੇ ਤਾਂ ਸੂਰਮਾ ਬਣ ਕੇ ਮੈਦਾਨ ਵਿਚ ਵੀ ਨਿੱਤਰੇ ਅਤੇ ਨਾਲ ਹੀ ਰੱਬ ਦਾ ਨਾਮ ਵੀ ਜਪੇ।

ਇਸ ਧਰਮ ਦਾ ਪਰਚਾਰ ਕਰਨ ਲਈ ਗੁਰੂ ਜੀ ਨੇ ਦੂਰ-ਦੂਰ ਦੇਸ਼ਾਂ ਦੇ ਚੱਕਰ ਲਾਏ। ਆਪ ਜੀ ਨੇ ੨੦ ਵਰ੍ਹਿਆਂ ਤੋਂ ਵੱਧ ਸਮਾਂ ਇਹਨਾਂ ਸਫਰਾਂ ਵਿਚ ਹੀ ਗੁਜ਼ਾਰਿਆ। ਇਹਨਾਂ ਸਫਰਾਂ ਨੂੰ ਉਦਾਸੀਆਂ

ਕਿਹਾ ਜਾਂਦਾ ਹੈ। ਗੁਰੂ ਜੀ ਦੀਆਂ ਵੱਡੀਆਂ ਚਾਰ ਉਦਾਸੀਆਂ ਹਨ—

ਪਹਿਲੀ ਉਦਾਸੀ ਪੂਰਬ ਵੱਲ ਦੀ ਸੀ। ਇਸ ਵਿਚ ਗੁਰੂ ਜੀ ਨੇ ਹਿੰਦੂਆਂ ਦੇ ਵੱਡੇ-ਵੱਡੇ ਤੀਰਥਾਂ—ਜਿਵੇਂ ਹਰਿਦੁਆਰ, ਕੁਰਕਸ਼ੇਤਰ, ਬਨਾਰਸ, ਗੋਰਖਮਤਾ, ਪੁਰੀ ਜਗਨ ਨਾਥ ਦੀ ਯਾਤਰਾ ਕੀਤੀ। ਹਰੇਕ ਥਾਂ ਵੱਡੇ-ਵੱਡੇ ਪੰਡਤਾਂ ਅਤੇ ਹੋਰ ਧਾਰਮਿਕ ਬੰਦਿਆਂ ਨਾਲ ਚਰਚਾ ਕੀਤੀ, ਸਭ ਦੇ ਭਰਮ ਅਤੇ ਭੁਲੇਖੇ ਦੂਰ ਕੀਤੇ ਅਤੇ ਸਭ ਨੂੰ ਸੱਚੇ ਧਰਮ ਦਾ ਗਿਆਨ ਬਖਸ਼ਿਆ।

ਦੂਜੀ ਉਦਾਸੀ ਦੱਖਣ ਵੱਲ ਦੀ ਸੀ। ਇਸ ਵਿਚ ਗੁਰੂ ਜੀ ਨੇ ਮੁਸਲਮਾਨ ਫ਼ਕੀਰਾਂ, ਜੈਨ ਮੱਤ ਦੇ ਸਾਧੂਆਂ ਅਤੇ ਸਿੱਧਾਂ ਦੇ ਡੇਰਿਆਂ ਦਾ ਚੱਕਰ ਲਾਇਆ। ਉਨ੍ਹੀਂ ਸਭਨੀਂ ਥਾਈਂ ਗੁਰੂ ਜੀ ਨੇ ਧਰਮ ਬਾਰੇ ਚਰਚਾ ਕੀਤੀ ਅਤੇ ਮੁਸਲਮਾਨ ਫਕੀਰਾਂ ਨੂੰ, ਜੈਨੀ ਸਾਧੂਆਂ ਨੂੰ ਅਤੇ ਸਿੱਧਾਂ ਨੂੰ ਸੱਚੇ ਧਰਮ ਦਾ ਉਪਦੇਸ਼ ਦਿੱਤਾ। ਆਪ ਜੀ ਬੰਦੇ ਖਾਣ ਵਾਲੇ ਜਾਂਗਲੀ ਲੋਕਾਂ ਦੇ ਦੇਸ਼ ਵਿਚ ਵੀ ਗਏ ਅਤੇ ਉਹਨਾਂ ਨੂੰ ਸਿੱਧੇ ਰਾਹੇ ਪਾਇਆ। ਜੰਗਲਾਂ ਪਹਾੜਾਂ ਵਿਚ ਦੀ ਹੁੰਦੇ ਹੋਏ ਗੁਰੂ ਜੀ ਲੰਕਾ ਪੁੱਜੇ। ਉਥੋਂ ਦੇ ਰਾਜੇ ਸ਼ਿਵਨਾਭ ਨੂੰ ਉਪਦੇਸ਼ ਦੇ ਕੇ ਸਿੱਖ ਬਣਾਇਆ।

ਤੀਜੀ ਉਦਾਸੀ ਉੱਤਰ ਵੱਲ ਦੀ ਸੀ। ਇਸ ਵੇਰ ਗੁਰੂ ਜੀ ਨੇ ਕਸ਼ਮੀਰ, ਝੀਲ ਮਾਨ ਸਰੋਵਰ, ਨਿਪਾਲ, ਸਿੱਕਮ, ਭੂਟਾਨ, ਤਿੱਬਤ ਅਤੇ ਚੀਨ ਦਾ ਦੌਰਾ ਕੀਤਾ। ਝੀਲ ਮਾਨ ਸਰੋਵਰ, ਸੁਮੇਰ ਪਰਬਤ ਜਾਂ ਕੈਲਾਸ਼ ਪਰਬਤ ਉਤੇ ਹੈ। ਓਥੇ ਸਿੱਧਾਂ ਦਾ ਵੱਡਾ ਅਸਥਾਨ ਸੀ। ਏਥੇ ਗੁਰੂ ਜੀ ਨੇ ਸਿੱਧਾਂ ਦੇ ਮੁਖੀਆਂ ਨਾਲ ਚਰਚਾ ਕੀਤੀ ਅਤੇ ਉਨ੍ਹਾਂ ਨੂੰ ਸੱਚੇ ਯੋਗ ਦੀ ਜਾਚ ਦੱਸੀ।

ਚੌਥੀ ਉਦਾਸੀ ਪੱਛਮ ਵੱਲ ਦੀ ਸੀ। ਇਸ ਵਿਚ ਗੁਰੂ ਜੀ ਨੇ ਪੱਛਮ ਦੇ ਮੁਸਲਮਾਨ ਦੇਸ਼ਾਂ ਅਤੇ ਅਸਥਾਨਾਂ ਦੀ ਯਾਤਰਾ ਕੀਤੀ। ਪਹਿਲਾਂ ਆਪ ਅਰਬ ਦੇਸ਼ ਵਿਚ ਮੱਕੇ ਤੇ ਮਦੀਨੇ ਗਏ। ਓਥੇ ਆਪ ਨੇ ਮੁਸਲਮਾਨ ਹਾਜੀਆਂ ਅਤੇ ਉੱਘੇ ਫਕੀਰਾਂ ਨਾਲ ਚਰਚ੍ਹਾ ਕੀਤੀ, ਉਨ੍ਹਾਂ ਦੇ ਭਰਮ ਦੂਰ ਕੀਤੇ ਅਤੇ ਉਨ੍ਹਾਂ ਨੂੰ ਈਰਖਾ ਛੱਡ ਕੇ ਸਭ ਇਨਸਾਨਾਂ

ਨਾਲ ਪਿਆਰ ਕਰਨ ਦੀ ਜਾਚ ਦੱਸੀ। ਓਥੋਂ ਅਗਾਂਹ ਮਿਸਰ ਥਾਣੀਂ ਹੁੰਦੇ ਹੋਏ ਆਪ ਤੁਰਕੀ ਤੀਕ ਪੁੱਜੇ। ਓਥੇ ਦੇ ਬਾਦਸ਼ਾਹਾਂ ਨੂੰ ਪਰਜਾ ਉੱਪਰ ਜਬਰ ਜ਼ੁਲਮ ਕਰਨੋਂ ਹਟਾ ਕੇ, ਦਇਆ ਅਤੇ ਨਿਆਂ ਵਾਲਾ ਰਾਜ ਕਰਨ ਦਾ ਉਪਦੇਸ਼ ਦਿੱਤਾ। ਫੇਰ ਆਪ ਬਗ਼ਦਾਦ, ਈਰਾਨ, ਅਫ਼ਗਾਨਿਸਤਾਨ ਵਿਚ ਦੀ ਹੁੰਦੇ ਹੋਏ ਖੈਬਰ ਦੇ ਰਾਹੇ ਮੁੜ ਪੰਜਾਬੇ ਆਏ।

ਇਨ੍ਹਾਂ ਚਹੁੰ ਉਦਾਸੀਆਂ ਮਗਰੋਂ, ਗੁਰੂ ਜੀ ਕਰਤਾਰਪੁਰ ਟਿਕ ਗਏ। ਆਪ ਨੇ ਉਦਾਸੀ ਭੇਖ ਤਿਆਗ ਕੇ ਗ੍ਰਿਹਸਤ ਬਾਣਾ ਧਾਰਨ ਕਰ ਲਿਆ, ਅਰਥਾਤ ਆਪ ਨੇ ਸਾਧਾਂ-ਫ਼ਕੀਰਾਂ ਵਾਲੇ ਕਪੜੇ ਲਾਹ ਦਿਤੇ ਅਤੇ ਆਮ ਗ੍ਰਿਹਸਥੀ ਲੋਕਾਂ ਵਾਲਾ ਲਿਬਾਸ ਪਹਿਨ ਲਿਆ। ਹੁਣ ਆਪ ਨੇ ਲੋਕਾਂ ਨੂੰ ਦੱਸਿਆ ਕਿ ਸੱਚਾ ਧਰਮ ਕਿਵੇਂ ਕਮਾਇਆ ਜਾਂਦਾ ਹੈ। ਆਪ ਦੇ ਉਪਦੇਸ਼ ਦਾ ਤੱਥ ਇਹ ਸੀ:—

***ਨਾਮ ਜਪਣਾ ਤੇ ਜਪਾਉਣਾ ਕਿਰਤ ਕਰਨੀ ਅਤੇ ਵੰਡ ਕੇ ਛਕਣਾ।***

ਇਥੇ ਆਪ ਨੇ ਇਨ੍ਹਾਂ ਨੇਮਾਂ ਦੀ ਵਰਤੋਂ ਕਰਨੀ ਦੱਸੀ। ਆਪ ਖੇਤੀ-ਬਾੜੀ ਕਰਦੇ ਸਨ, ਆਏ, ਗਏ ਦੀ ਸੇਵਾ ਲਈ ਆਪ ਦਾ ਲੰਗਰ ਹਰ ਵੇਲੇ ਵਰਤਦਾ ਸੀ। ਕਾਰ-ਵਿਹਾਰ ਕਰਦੇ ਹੋਏ ਆਪ ਰੱਬ ਦਾ ਨਾਂ ਲੈਂਦੇ ਰਹਿੰਦੇ ਸਨ। ਆਪ ਜੀ ਸਵੇਰੇ ਅਤੇ ਤਿਰਕਾਲਾਂ ਨੂੰ ਧਾਰਮਿਕ ਦੀਵਾਨ ਲਾਉਂਦੇ ਸਨ ਤੇ ਲੋਕਾਂ ਨੂੰ ਰੱਬ ਦਾ ਨਾਮ ਜਪਣ ਦਾ ਵੱਲ ਸਿਖਾਉਂਦੇ ਸਨ।

## ਪ੍ਰਸ਼ਨ

**੧. ਗੁਰੂ ਨਾਨਕ ਦੇਵ ਜੀ ਦਾ ਧਰਮ ਹੋਰਨਾਂ ਦੇ ਧਰਮਾਂ ਨਾਲੋਂ ਕਿਸ ਗੱਲੋਂ ਅਨੋਖਾ ਸੀ? ਆਪ ਦੇ ਧਰਮ ਦਾ ਤੱਤ ਕੀ ਸੀ?**

**੨. ਗੁਰੂ ਨਾਨਕ ਦੇਵ ਜੀ ਦੀਆਂ ਉਦਾਸੀਆਂ ਤੋਂ ਕੀ ਭਾਵ ਹੈ? ਆਪ ਦੀਆਂ ਕਿੰਨੀਆਂ ਅਤੇ ਕਿਹੜੀਆਂ ਕਿਹੜੀਆਂ ਉਦਾਸੀਆਂ ਪ੍ਰਸਿੱਧ ਹਨ?**



# ੭. ਸਿੱਧਾਂ ਜਾਂ ਜੋਗੀਆਂ ਨਾਲ ਚਰਚਾ

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੇਲੇ ਧਰਮ ਦੇ ਨਾਂ ਉਤੇ ਕਈ ਤਰ੍ਹਾਂ ਦੇ ਭਰਮਾਂ ਤੇ ਪਾਖੰਡਾਂ ਦਾ ਤੋਰਾ ਤੁਰਿਆ ਹੋਇਆ ਸੀ। ਭਿੱਟ ਮਨਾਉਣੀ, ਜੂਠ ਸੁੱਚ ਦਾ ਖਿਆਲ ਰੱਖਣਾ, ਖਾਸ ਖਾਸ ਥਾਵਾਂ ਅਤੇ ਖਾਸ ਮੌਕਿਆਂ ਉੱਪਰ ਨ੍ਹਾਉਣਾ, ਮੰਦਰੀਂ ਜਾ ਕੇ ਮੂਰਤੀ ਦੀ ਪੂਜਾ ਕਰਨੀ, ਮਿਥੀਆਂ ਹੋਈਆਂ ਰਸਮਾਂ ਕਰਨੀਆਂ, ਸਾਧਾਂ ਤੇ ਬ੍ਰਾਹਮਣਾਂ ਨੂੰ ਦਾਨ ਦੇਣਾ—ਇਹਨਾਂ ਕੰਮਾਂ ਨੂੰ ਹੀ ਧਰਮ ਸਮਝਿਆ ਜਾਂਦਾ ਸੀ। ਬ੍ਰਾਹਮਣ, ਸੰਤ, ਸਾਧੂ, ਜੋਗੀ, ਫਕੀਰ ਇਹੋ ਕੁਝ ਕਰਨਾ ਹੀ ਲੋਕਾਂ ਨੂੰ ਦੱਸਦੇ ਸਨ। ਇਸ ਤਰ੍ਹਾਂ ਉਹਨਾਂ ਦਾ ਰੋਟੀ-ਕਪੜੇ ਦਾ ਸਿਲਸਿਲਾ ਤੁਰਿਆ ਜਾਂਦਾ ਸੀ। ਉਹ ਲੋਕਾਂ ਦੇ ਸਿਰ 'ਤੇ ਵਿਹਲੀਆਂ ਖਾਂਦੇ ਸਨ।

ਲੋਕਾਂ ਨੂੰ ਇਸ ਜਾਲ ਵਿਚੋਂ ਕੱਢਣ ਲਈ ਗੁਰੂ ਨਾਨਕ ਦੇਵ ਜੀ ਨੇ ਦੋ ਖਾਸ ਢੰਗ ਵਰਤੇ। ਇਕ ਤਾਂ ਉਹਨਾਂ ਨੇ ਸਿੱਧੀਆਂ ਲੋਕਾਂ ਨਾਲ ਗੱਲਾਂ ਕੀਤੀਆਂ, ਉਹਨਾਂ ਨੂੰ ਸੱਚੇ ਧਰਮ ਦਾ ਉਪਦੇਸ਼ ਦਿੱਤਾ ਅਤੇ ਸੱਚੇ ਧਰਮੀ ਜੀਵਨ ਦੀ ਜਾਚ ਦੱਸੀ। ਉਹਨਾਂ ਨੇ ਇਕ ਕੰਮ ਹੋਰ ਵੀ ਕੀਤਾ। ਉਹ ਥਾਂ-ਥਾਂ ਪੁੱਜ ਕੇ ਧਰਮ ਦੇ ਆਗੂਆਂ, ਜਿਵੇਂ ਪੰਡਤਾਂ, ਕਾਜ਼ੀਆਂ ਫਕੀਰਾਂ, ਸੰਤਾਂ ਅਤੇ ਜੋਗੀਆਂ ਨੂੰ ਮਿਲੇ, ਉਹਨਾਂ ਨਾਲ ਚਰਚਾ ਕੀਤੀ, ਉਹਨਾਂ ਦੀਆਂ ਗਲਤੀਆਂ ਉਹਨਾਂ ਨੂੰ ਸਮਝਾਈਆਂ, ਉਹਨਾਂ ਨੂੰ ਸੱਚੇ ਧਰਮ ਦੇ ਰਾਹੇ ਪਾਇਆ ਅਤੇ ਉਹਨਾਂ ਨੂੰ ਸੱਚੇ ਧਰਮ ਦਾ ਪਰਚਾਰ ਕਰਨ ਦੇ ਕੰਮ 'ਤੇ ਲਾਇਆ।

ਉਨ੍ਹੀਂ ਦਿਨੀਂ ਜੋਗੀਆਂ ਜਾਂ ਸਿੱਧਾਂ ਦਾ ਵੀ ਖਾਸ ਜ਼ੋਰ ਸੀ। ਇਹ

ਲੋਕ ਅਨੇਕਾਂ ਤਰ੍ਹਾਂ ਦੇ ਤਪ ਸਾਧਦੇ ਸਨ। ਇਨ੍ਹਾਂ ਤਪਾਂ ਦਾ ਸਦਕਾ ਉਹ ਖਾਸ ਤਾਕਤਾਂ ਪ੍ਰਾਪਤ ਕਰ ਲੈਂਦੇ ਸਨ। ਆਪਣੀਆਂ ਇਹ ਤਾਕਤਾਂ ਜਾਂ ਕਰਾਮਾਤਾਂ ਵਿਖਾ-ਵਿਖਾ ਕੇ ਉਹ ਲੋਕਾਂ ਨੂੰ ਆਪਣੇ ਮਗਰ ਲਾਉਂਦੇ ਸਨ ਅਤੇ ਉਨ੍ਹਾਂ ਪਾਸੋਂ ਮਨ-ਮਰਜ਼ੀ ਦੀ ਸੇਵਾ ਕਰਾਉਂਦੇ ਸਨ। ਇਹ ਜੋਗੀ ਸਾਰੇ ਦੇਸ਼ ਵਿਚ ਖਿੱਲਰੇ ਹੋਏ ਸਨ, ਪਰ ਖਾਸ-ਖਾਸ ਥਾਈਂ ਇਨ੍ਹਾਂ ਦੇ ਵੱਡੇ ਡੇਰੇ ਹੁੰਦੇ ਸਨ। ਇਨ੍ਹਾਂ ਡੇਰਿਆਂ ਵਿਚ ਤਕੜੇ-ਤਕੜੇ ਜੋਗੀ ਅਤੇ ਜੋਗੀਆਂ ਦੇ ਮੁੱਖੀ ਰਹਿੰਦੇ ਸਨ। ਇਹ ਡੇਰੇ ਜੋਗੀਆਂ ਦੇ ਪਰਚਾਰ ਅਤੇ ਅਸਰ ਦੇ ਵੱਡੇ ਅੱਡੇ ਅਥਵਾ ਗੜ੍ਹ ਹੁੰਦੇ ਸਨ। ਉਸ ਸਮੇਂ ਚਾਰ ਅਜੇਹੇ ਅੱਡੇ ਸਭ ਤੋਂ ਉੱਘੇ ਸਨ— (੧) ਅੱਜ-ਕਲ੍ਹ ਦੇ ਉੱਤਰ ਪ੍ਰਦੇਸ਼ ਵਿਚ ਗੋਰਖ ਮਤਾ, ਜਿਸ ਦਾ ਨਾਂ ਮਗਰੋਂ ਨਾਨਕ ਮਤਾ ਪੈ ਗਿਆ। (੨) ਸੁਮੇਰ ਜਾਂ ਕੈਲਾਸ਼ ਪਰਬਤ ਉਪਰ ਝੀਲ ਮਾਨ-ਸਰੋਵਰ ਦੇ ਕੰਢੇ (੩) ਦੱਖਣ ਦੇਸ਼ ਦੇ ਕਜਲੀ ਬਨ ਵਿਚ ਅਤੇ (੪) ਗੁਰਦਾਸਪੁਰ ਦੇ ਜ਼ਿਲ੍ਹੇ ਵਿਚ ਅੱਚਲ ਬਟਾਲਾ।

ਗੁਰੂ ਨਾਨਕ ਦੇਵ ਜੀ ਦਾ ਇਹ ਪੱਕਾ ਨੇਮ ਸੀ ਕਿ ਉਹ ਅਜੇ ਹੀ ਥਾਈਂ ਜ਼ਰੂਰ ਹੀ ਪਹੁੰਚਦੇ ਸਨ, ਜਿੱਥੇ ਕਿਸੇ ਧਰਮ ਦੇ ਮੁੱਖੀਏ ਜੁੜੇ ਹੁੰਦੇ ਸਨ ਜਾਂ ਆਮ ਤੌਰ 'ਤੇ ਰਹਿੰਦੇ ਸਨ। ਇਸ ਨੇਮ ਮੂਜਬ ਹੀ ਉਹ ਸਿੱਧਾਂ ਜਾਂ ਜੋਗੀਆਂ ਦੇ ਵੱਡੇ-ਵੱਡੇ ਡੇਰੀਂ ਪਹੁੰਚੇ। ਪਹਿਲੀ ਉਦਾਸੀ ਵਿਚ ਆਪ ਗੋਰਖ ਮਤੇ ਗਏ, ਦੂਜੀ ਵਿਚ ਕਜਲੀ ਬਨ ਅਤੇ ਤੀਜੀ ਵਿਚ ਕੈਲਾਸ਼ ਪਰਬਤ ਉੱਪਰ ਮਾਨ—ਸਰੋਵਰ 'ਤੇ ਪੁੱਜੇ। ਅਖੀਰ ਵਿਚ ਅੱਚਲ ਬਟਾਲੇ ਪਹੁੰਚ ਕੇ ਸਿੱਧਾਂ ਨਾਲ ਜਾ ਟੱਕਰੇ। ਉਥੇ ਸ਼ਿਵਰਾਤਰੀ ਦਾ ਮੇਲਾ ਲੱਗਿਆ ਹੋਇਆ ਸੀ। ਸਾਰੇ ਦੇਸ਼ ਦੇ ਵੱਡੇ-ਵੱਡੇ ਜੋਗੀ ਓਥੇ ਇਕੱਠੇ ਹੋਏ ਸਨ। ਉਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਹੁਤ ਵਧ ਚੁਕੇ ਅਤੇ ਰੋਜ਼ ਵਧ ਰਹੇ ਅਸਰ ਨੂੰ ਘਟਾਉਣਾ ਚਾਹੁੰਦੇ ਸਨ। ਗੁਰੂ ਜੀ ਆਪ ਉਥੇ ਪੁੱਜ ਗਏ। ਉਨ੍ਹਾਂ ਨੇ ਸਿੱਧਾਂ ਨਾਲ ਡੱਟ ਕੇ ਚਰਚਾ ਕੀਤੀ ਅਤੇ ਉਨ੍ਹਾਂ ਨੂੰ ਚੰਗੀ ਤਰ੍ਹਾਂ ਨਿੱਸਲ ਕੀਤਾ। ਜੋਗੀ

ਅਜੇਹੇ ਨਿੱਸਲ ਹੋਏ ਕਿ ਮੁੜ ਉਨ੍ਹਾਂ ਨੇ ਕਦੇ ਗੁਰੂ ਜੀ ਨਾਲ ਚਰਚਾ ਜਾਂ ਟਾਕਰਾ ਕਰਨ ਦਾ ਸੁਫਨਾ ਤੀਕ ਵੀ ਨਾ ਲਿਆ। ਉਹ ਸਦਾ ਲਈ ਮਾਤ ਪੈ ਗਏ।

ਗੁਰੂ ਨਾਨਕ ਦੇਵ ਜੀ ਨੇ ਸਿੱਧਾਂ ਨਾਲ ਲੰਮੀ-ਚੌੜੀ ਚਰਚਾ ਕੀਤੀ ਅਤੇ ਉਨ੍ਹਾਂ ਨੂੰ ਮੈਦਾਨੋਂ ਕੱਢਿਆ। ਉਸ ਚਰਚਾ ਨੂੰ ਆਪ ਨੇ ਗੁਰਬਾਣੀ ਵਿਚ ਅਤੇ ਭਾਈ ਗੁਰਦਾਸ ਜੀ ਨੇ ਵਾਰਾਂ ਵਿਚ ਦਰਜ ਕੀਤਾ। ਥੋਹੜੇ ਜਿਹੇ ਅਤੇ ਸੌਖੇ ਸ਼ਬਦਾਂ ਵਿਚ ਉਸ ਚਰਚਾ ਦਾ ਤੱਤ ਜਾਂ ਨਿਚੋੜ ਹੇਠਾਂ ਦੇਂਦੇ ਹਾਂ—

ਗੁਰੂ ਜੀ ਨੇ ਉਨ੍ਹਾਂ ਨੂੰ ਕਿਹਾ— "ਤੁਸੀਂ ਘਰ-ਬਾਰ ਛੱਡ ਕੇ ਅਟੰਕ ਹੋ ਬਹਿੰਦੇ ਜੇ। ਤੁਸੀਂ ਹੱਥੀਂ ਕੋਈ ਕਾਰ ਨਹੀਂ ਕਰਦੇ। ਤੁਸੀਂ ਅੰਨ ਬਸਤਰ ਵਾਸਤੇ ਲੋਕਾਂ ਦੇ ਸਿਰ ਭਾਰ ਬਣਦੇ ਹੋ। ਲੋਕ ਕਮਾਉਂਦੇ ਹਨ, ਤੁਸੀਂ ਵਿਹਲੀਆਂ ਖਾਂਦੇ ਹੋ! ਇਹ ਗੱਲ ਠੀਕ ਨਹੀਂ। ਰੱਬ ਨੇ ਹੱਥ-ਪੈਰ ਕੰਮ ਕਰਨ ਲਈ ਦਿੱਤੇ ਹਨ। ਵਿਹਲੇ ਬਹਿ ਕੇ ਜਾਂ ਮੰਗ ਕੇ ਖਾ ਲੈਣਾ ਅਤੇ ਢਿੱਡ ਉਤੇ ਹੱਥ ਫੇਰ ਛੱਡਣਾ, ਕਿੱਧਰ ਦਾ ਧਰਮ ਹੈ ? ਤੁਸੀਂ ਘਰ-ਬਾਰੀਆਂ ਜਾਂ ਗ੍ਰਿਹਸਤੀਆਂ ਨੂੰ ਮਾੜਾ ਸਮਝਦੇ ਹੋ। ਗ੍ਰਿਹਸਤੀ ਜੀਵਨ ਨੂੰ ਤੁਸੀਂ ਨਿੰਦਦੇ ਹੋ, ਪਰ ਉਨ੍ਹਾਂ ਹੀ ਗ੍ਰਿਹਸਤੀਆਂ ਦੇ ਘਰਾਂ ਤੋਂ ਤੁਸੀਂ ਮੰਗ ਕੇ ਖਾਂਦੇ ਹੋ! ਉਹ ਤੁਹਾਨੂੰ ਖੁਆਉਂਦੇ ਪਹਿਨਾਉਂਦੇ ਹਨ, ਤੁਸੀਂ ਉਨ੍ਹਾਂ ਨੂੰ ਨੀਵਾਂ ਗਿਣਦੇ ਹੋ! ਨੀਵੇਂ ਤੁਸੀਂ ਹੋ ਕਿ ਉਹ ? ਭਲਾ ਜੇ ਉਹ ਜੋਗੀ ਹੋ ਜਾਣ ਤਾਂ ਤੁਹਾਨੂੰ ਰੋਟੀ ਕਪੜਾ ਕੌਣ ਦੇਵੇ? ਜੇ ਸਾਰੇ ਲੋਕ ਹੀ ਤੁਹਾਡੇ ਵਾਂਗ ਬੇਕਾਰ ਹੋ ਬਹਿਣ ਤਾਂ ਸਾਰਾ ਜੱਗ ਹੀ ਭੁੱਖਾ ਨਾ ਮਰ ਜਾਵੇ ? ਮਨੁੱਖ ਜਾਤੀ ਦਾ ਬੀ ਨਾਸ ਨ ਹੋ ਜਾਵੇ ? ਜੇ ਗ੍ਰਿਹਸਤੀ ਲੋਕ ਨਰਕ ਦੇ ਲਾਇਕ ਹਨ ਤਾਂ ਉਨ੍ਹਾਂ ਦੇ ਆਸਰੇ ਜੀਉਣ ਵਾਲੇ ਤੁਸੀਂ ਕਿਵੇਂ ਸੁਰਗੀਂ ਜਾ ਸਕਦੇ ਹੋ ?"

"ਤੁਸੀਂ ਪਿਆਲੇ ਪੀ ਕੇ ਮਸਤ ਰਹਿੰਦੇ ਹੋ। ਤੁਸੀਂ ਕਹਿੰਦੇ ਹੋ ਕਿ ਅਸੀਂ ਰੱਬ ਨਾਲ ਜੁੜੇ ਹੋਏ ਹਾਂ। ਮੈਂ ਕਹਿੰਦਾ ਹਾਂ ਕਿ ਤੁਸੀਂ ਰੱਬ ਤੋਂ ਹੋਰ

ਹੀ ਪਾਸੇ ਜਾ ਰਹੇ ਹੋ। ਰੱਬ ਕਦੋਂ ਚਾਹੁੰਦਾ ਹੈ ਕਿ ਕੁਝ ਆਦਮੀ ਲਹੂ ਪਾਣੀ ਇਕ ਕਰ ਕੇ ਖੱਟਣ ਕਮਾਉਣ ਅਤੇ ਕੁਝ ਵਿਹਲੀਆਂ ਖਾ ਕੇ ਢਿੱਡ ਵਧਾਉਣ ?"

"ਇਹ ਕਾਹਦਾ ਜੋਗ ਹੈ? ਅਸਲੀ ਜੋਗ ਤਾਂ ਇਹ ਹੈ ਕਿ ਮਨ ਹਰ ਵੇਲੇ ਤਿਆਰ-ਬਰ-ਤਿਆਰ ਅਤੇ ਕਰਤਾਰ ਨਾਲ ਜੁੜਿਆ ਰਹੇ, ਸਗੋਂ ਇਸ ਵਿਚ ਕਿਸੇ ਤਰ੍ਹਾਂ ਦੇ ਭੈੜੇ ਖਿਆਲ ਨਾ ਆਉਣ। ਇਸ ਵਿਚ ਨੇਕ ਅਤੇ ਲੋਕਾਂ ਦੇ ਭਲੇ ਵਾਲੇ ਖਿਆਲ ਪੈਦਾ ਹੋਣ। ਨਾਲ ਹੀ ਸਰੀਰ ਨੇਕ ਅਤੇ ਭਲੀ ਕਿਰਤ-ਕਮਾਈ ਵਿਚ ਲੱਗਾ ਰਹੇ। ਹੱਥ ਕਾਰ ਵਿਚ ਅਤੇ ਮਨ ਕਰਤਾਰ ਵਿਚ ਲੱਗਾ ਰਹੇ। ਮਿਹਨਤ ਕਰ ਕੇ ਪੈਦਾ ਕੀਤਾ ਧਨ ਬੰਦਾ ਆਪ ਵਰਤੇ, ਇਸ ਨਾਲ ਆਪਣੇ ਟੱਬਰ ਅਤੇ ਸਾਥੀਆਂ ਦੀਆਂ ਲੋੜਾਂ ਪੂਰੀਆਂ ਕਰੇ ਅਤੇ ਇਸ ਵਿਚੋਂ ਰੱਬ ਦੇ ਨਾਂ ਉਤੇ ਗਰੀਬਾਂ ਲੋੜਵੰਦਾਂ ਨੂੰ ਦੇਵੇ। ਧਰਮ ਦੀ ਕਿਰਤ ਕਰ ਕੇ ਪੈਦਾ ਕੀਤਾ ਹੋਇਆ ਧਨ—ਪਦਾਰਥ ਬੰਦਾ ਸੰਭਾਲ ਕੇ ਰੱਖੇ ਅਤੇ ਸਿਆਣਪ ਨਾਲ ਵਰਤੇ, ਇਸ ਨੂੰ ਆਪਣਾ ਸੇਵਕ ਬਣਾਵੇ, ਇਸ ਦਾ ਗੋਲਾ ਨ ਬਣ ਜਾਵੇ। ਧਨ ਇਕੱਠਾ ਕਰਨ ਵਿਚ ਹੀ ਨਾ ਲੱਗ ਜਾਵੇ। ਮਾਇਆ ਦੇ ਜਾਲ ਵਿਚ ਨਾ ਫਸੇ। ਬੰਦਾ ਗ੍ਰਿਹਸਤੀ ਬਣ, ਗ੍ਰਿਹਸਤ ਦੇ ਸਭ ਫਰਜ਼ ਪੂਰੇ ਕਰੇ, ਪਰ ਟੱਬਰ ਵਿਚ ਹੀ ਖੱਚਤ ਨਾ ਹੋਇਆ ਰਹੇ।"

"ਅਸਲੀ ਜੋਗ ਅਤੇ ਇਸ ਦੀ ਜੁਗਤੀ ਦੀ ਪ੍ਰਾਪਤੀ ਇਸ ਤਰ੍ਹਾਂ ਹੋ ਸਕਦੀ ਹੈ :

*ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ॥*
*ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ॥*
*ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥੧॥*
*ਗਲੀ ਜੋਗੁ ਨ ਹੋਈ॥*
*ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ॥੧॥ਰਹਾਉ॥*
*ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ॥*

*ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ॥*
*ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥੨॥"*
*(ਸੂਹੀ ਮਹਲਾ ੧, ਪੰਨਾ ੭੩੦)*

## ਪ੍ਰਸ਼ਨ

੧. ਗੁਰੂ ਨਾਨਕ ਜੀ ਨੇ ਲੋਕਾਂ ਨੂੰ ਸੱਚੇ ਰਾਹ ਪਾਉਣ ਲਈ ਕੀ ਢੰਗ ਵਰਤੇ ?

੨. ਗੁਰੂ ਨਾਨਕ ਜੀ ਨੇ ਸਿੱਧਾਂ ਨਾਲ ਕਿਸ ਕਿਸ ਥਾਂ ਚਰਚਾ ਕੀਤੀ ਅਤੇ ਕਿਉਂ ? ਇਸ ਦਾ ਕੀ ਨਤੀਜਾ ਹੋਇਆ ?

੩. ਗੁਰੂ ਨਾਨਕ ਜੀ ਨੇ ਸਿੱਧਾਂ ਨੂੰ ਜੋ ਉਪਦੇਸ਼ ਦਿੱਤਾ, ਉਸ ਦਾ ਤੱਤ ਦੱਸੋ।



# ੮. ਭਾਈ ਸਾਵਣ ਮੱਲ ਅਤੇ ਹਰੀਪੁਰ ਦਾ ਰਾਜਾ

ਸ੍ਰੀ ਗੁਰੂ ਅੰਗਦ ਦੇਵ ਜੀ ਦੇ ਹੁਕਮ ਅਨੁਸਾਰ ਸ੍ਰੀ ਗੁਰੂ ਅਮਰ ਦਾਸ ਜੀ ਨੇ ਬਿਆਸ ਦਰਿਆ ਦੇ ਕੰਢੇ ਗੋਇੰਦਵਾਲ ਨਾਂ ਦਾ ਨਗਰ ਵਸਾਇਆ। ਆਪ ਉਥੇ ਰਹਿਣ ਲੱਗ ਪਏ। ਗੁਰੂ ਕਾ ਲੰਗਰ ਖੁਲ੍ਹਾ ਵਰਤਿਆ ਕਰੇ ਅਤੇ ਦੋਵੇਂ ਵੇਲੇ ਦੀਵਾਨ ਲੱਗੇ ਤੇ ਸਿੱਖੀ ਦਾ ਪ੍ਰਚਾਰ ਹੋਇਆ ਕਰੇ। ਉਥੇ ਵੱਸਣ ਵਾਲੇ ਗੁਰੂ ਜੀ ਦੇ ਉਪਦੇਸ਼ਾਂ ਤੋਂ ਨਿੱਤ ਲਾਭ ਉਠਾਉਂਦੇ ਸਨ। ਲੋਕ ਦੂਰੋਂ-ਦੂਰੋਂ ਵੀ ਆਉਣ ਲੱਗ ਪਏ। ਨਗਰ ਦੀ ਵੱਸੋਂ ਵਧਣ ਲੱਗ ਪਈ।

ਮਕਾਨ ਬਨਾਉਣ ਵਾਲਿਆਂ ਨੂੰ ਇੱਟਾਂ ਚੂਨਾ ਤਾਂ ਮਿਲਦਾ ਸੀ, ਪਰ ਛੱਤਾਂ ਦੇ ਬੂਹੇ ਬਾਰੀਆਂ ਲਈ ਤਿਆਰ ਲੱਕੜ ਨਹੀਂ ਸੀ ਮਿਲਦੀ। ਗੁਰੂ ਅਮਰਦਾਸ ਜੀ ਸਦਾ ਹੀ ਲੋਕਾਂ ਦੀਆਂ ਔਕੜਾਂ (ਤਕਲੀਫਾਂ) ਦੂਰ ਕਰਨ ਲਈ ਤਿਆਰ ਰਹਿੰਦੇ ਸਨ। ਆਪ ਨੇ ਆਪਣੇ ਭਤੀਜੇ ਭਾਈ ਸਾਵਣ ਮੱਲ ਨੂੰ ਕਿਹਾ, "ਬੱਚਾ ! ਜਿਨ੍ਹਾਂ ਪਹਾੜਾਂ ਵਿਚੋਂ ਬਿਆਸ ਦਰਿਆ ਨਿਕਲਦਾ ਹੈ, ਉਹਨਾਂ ਵਿਚ ਹਰੀਪੁਰ ਨਾਂ ਦੀ ਇਕ ਰਿਆਸਤ ਹੈ। ਦਿਆਰ ਦੇ ਰੁੱਖ ਉਥੇ ਬੜੇ ਹੁੰਦੇ ਹਨ। ਉਥੇ ਜਾਓ ਅਤੇ ਓਥੋਂ ਲੱਕੜ ਏਥੇ ਘੱਲੋ।"

ਅੱਗੋਂ ਭਾਈ ਸਾਵਣ ਮੱਲ ਨੇ ਕਿਹਾ, "ਜਿਵੇਂ ਆਪ ਦਾ ਹੁਕਮ ਹੈ, ਮੈਂ ਤਿਵੇਂ ਹੀ ਕਰਨ ਨੂੰ ਤਿਆਰ ਹਾਂ, ਪਰ ਕੁਝ ਧਨ ਮਿਲ ਜਾਵੇ ਤਾਂ ਜੋ ਉਹਨਾਂ ਲੋਕਾਂ ਨੂੰ ਮੁੱਲ ਵਜੋਂ ਦੇ ਸਕਾਂ ਤੇ ਲੱਕੜ ਖਰੀਦ ਕੇ ਭੇਜ ਸਕਾਂ।"

ਗੁਰੂ ਜੀ ਨੇ ਕਿਹਾ— "ਆਪਾਂ ਦਾ ਧਨ ਵਾਹਿਗੁਰੂ ਹੈ, ਉਸ ਉਤੇ ਭਰੋਸਾ ਰੱਖੋ ਤੇ ਜਾਓ ! ਸਭ ਕੰਮ ਰਾਸ ਹੋਣਗੇ।"

ਭਾਈ ਸਾਵਣ ਮੱਲ ਦੀ ਮਾਤਾ ਨੂੰ ਇਸ ਗੱਲ ਦਾ ਪਤਾ ਲੱਗਾ। ਉਹ ਆਪਣੇ ਪੁੱਤਰ ਨੂੰ ਨਾਲ ਲੈ ਕੇ ਗੁਰੂ ਜੀ ਪਾਸ ਆਈ ਅਤੇ ਕਹਿਣ ਲੱਗੀ—"ਸੱਚੇ ਪਾਤਸ਼ਾਹ ! ਸੁਣਿਆ ਹੈ ਕਿ ਪਹਾੜਾਂ ਵਿਚ ਡੈਣਾਂ ਅਤੇ ਜਾਦੂਗਰਨੀਆਂ ਰਹਿੰਦੀਆਂ ਹਨ। ਉਹ ਬੰਦਿਆਂ ਦੇ ਕਲੇਜੇ ਕੱਢ ਲੈਂਦੀਆਂ ਹਨ ਅਤੇ ਟੂਣੇ ਕਰ ਕੇ ਉਹਨਾਂ ਨੂੰ ਵਸ ਕਰ ਲੈਂਦੀਆਂ ਹਨ। ਮੈਂ ਡਰਦੀ ਹਾਂ ਕਿ ਕਿਤੇ ਮੇਰਾ ਪੁੱਤਰ ਉਹਨਾਂ ਦੇ ਵਸ ਨਾ ਪੈ ਜਾਵੇ! ਤੁਸੀਂ ਸਭ ਕੁਝ ਕਰ ਸਕਦੇ ਹੋ। ਕੋਈ ਅਜੇਹੀ ਮਿਹਰ ਕਰੋ, ਇਸ ਨੂੰ ਕੋਈ ਅਜੇਹੀ ਸ਼ੈ ਦਿਓ, ਜਿਸ ਦਾ ਸਦਕਾ ਇਸ ਉਤੇ ਉਹਨਾਂ ਦਾ ਵਾਰ ਨਾ ਚਲ ਸਕੇ।"

ਗੁਰੂ ਜੀ ਹੱਸ ਕੇ ਕਹਿਣ ਲੱਗੇ—"ਤੁਸੀਂ ਤਾਂ ਭੋਲੇ ਹੋ! ਜਿਸ ਪਾਸ ਵਾਹਿਗੁਰੂ ਦਾ ਨਾਮ ਹੋਵੇ, ਉਸ ਉੱਪਰ ਜਾਦੂ—ਟੂਣੇ ਭਲਾ ਕੀ ਅਸਰ ਕਰ ਸਕਦੇ ਹਨ? ਕਰਤਾਰ ਇਸ ਦਾ ਰਾਖਾ ਅਤੇ ਨਾਮ ਇਸ ਦੀ ਰੱਖ ਹੋਵੇਗੀ; ਫੇਰ ਵੀ ਅਸੀਂ ਇਸ ਨੂੰ ਇਹ ਰੁਮਾਲ ਦੇਂਦੇ ਹਾਂ, ਜਿਥੇ ਲੋੜ ਹੋਵੇ, ਰੱਬ ਦਾ ਨਾਮ ਲੈ ਕੇ ਇਸ ਨੂੰ ਵਰਤੇ। ਵਾਹਿਗੁਰੂ ਸਹਾਇਤਾ ਕਰੇਗਾ।"

ਭਾਈ ਸਾਵਣ ਮੱਲ ਵਿਦਾ ਹੋਇਆ। ਉਹ ਹਰੀਪੁਰ ਜਾ ਪੁੱਜਾ। ਓਥੇ ਪੁੱਜਦਿਆਂ ਹੀ ਉਹ ਕੀਰਤਨ ਅਤੇ ਉਪਦੇਸ਼ ਕਰ ਕੇ ਸਿੱਖੀ ਦਾ ਪਰਚਾਰ ਕਰਨ ਲੱਗ ਪਿਆ। ਉਸ ਦਾ ਕੀਰਤਨ ਅਤੇ ਉਪਦੇਸ਼ ਸੁਣ ਕੇ ਲੋਕ ਬੜੇ ਖੁਸ਼ ਹੋਏ। ਸਾਰੇ ਸ਼ਹਿਰ ਵਿਚ ਉਸ ਦੀ ਸੋਭਾ ਹੋਣ ਲੱਗ ਪਈ। ਸੰਗਤ ਰੋਜ਼ ਬਹੁਤ ਜੁੜਨੀ ਸ਼ੁਰੂ ਹੋ ਗਈ।

ਕੁਝ ਦਿਨਾਂ ਮਗਰੋਂ ਭਾਈ ਸਾਵਣ ਮੱਲ ਪਾਸ ਦੋ-ਤਿੰਨ ਆਦਮੀ ਆਏ ਤੇ ਹੱਥ ਜੋੜ ਕੇ ਕਹਿਣ ਲੱਗੇ, "ਤੁਸੀਂ ਗੁਰੂ ਨਾਨਕ ਜੀ ਦੇ ਸਿੱਖ ਹੋ। ਅਸੀਂ ਉਨ੍ਹਾਂ ਦੇ ਨਾਂ ਦਾ ਵਾਸਤਾ ਪਾ ਕੇ ਬੇਨਤੀ ਕਰਦੇ ਹਾਂ, ਮਿਹਰ

ਕਰੋ।"

ਭਾਈ ਸਾਵਣ ਮੱਲ ਨੇ ਕਿਹਾ, "ਦੱਸੋ ਗੱਲ ਕੀ ਹੈ? ਗੁਰੂ ਨਾਨਕ ਦੇ ਘਰ ਕਿਸੇ ਗੱਲ ਦਾ ਘਾਟਾ ਨਹੀਂ।"

ਅੱਗੋਂ ਉਹਨਾਂ ਨੇ ਕਿਹਾ, "ਜੀ ਗੱਲ ਇਹ ਹੈ ਕਿ ਰਾਜੇ ਦੇ ਪੁੱਤਰ ਉਪਰ ਕਿਸੇ ਨੇ ਜਾਦੂ ਕੀਤਾ ਹੈ, ਕਿਸੇ ਡੈਣ ਨੇ ਉਸ ਦਾ ਕਾਲਜਾ ਘੁੱਟ ਲਿਆ ਹੈ। ਉਹ ਬੇ-ਸੁਰਤ ਹੈ। ਉਹ ਚੀਕਾਂ ਮਾਰਦਾ ਅਤੇ ਉੱਠ-ਉੱਠ ਭੱਜਦਾ ਹੈ। ਬੜੇ ਝਾੜੇ ਅਤੇ ਟੂਣੇ ਤਵੀਤ ਕਰਵਾਏ ਹਨ। ਵੈਦ ਵੀ ਵਾਹ ਲਾ ਹਾਰੇ ਹਨ, ਕੁਝ ਅਰਾਮ ਨਹੀਂ ਆਉਂਦਾ, ਤੁਸੀਂ ਚੱਲ ਕੇ ਮਿਹਰ ਕਰੋ।"

ਭਾਈ ਸਾਵਣ ਮੱਲ ਉਠਿਆ ਅਤੇ "ਧੰਨ ਗੁਰੂ ਨਾਨਕ! ਧੰਨ ਗੁਰੂ ਨਾਨਕ" ਕਹਿੰਦਾ, ਉਨ੍ਹਾਂ ਦੇ ਨਾਲ ਤੁਰ ਪਿਆ। ਰਾਜੇ ਦੇ ਟਿਕਾਣੇ ਪੁੱਜ ਕੇ ਉਹ ਬੱਚੇ ਦੇ ਸਿਰ 'ਤੇ ਹੱਥ ਫੇਰਨ ਲੱਗਾ ਅਤੇ ਮੂੰਹੋਂ "ਧੰਨ ਗੁਰੂ ਨਾਨਕ! ਧੰਨ ਗੁਰੂ ਨਾਨਕ" ਆਖਣ ਲੱਗ ਪਿਆ। ਰਾਜੇ ਦਾ ਪੁੱਤਰ ਚੀਕਾਂ ਮਾਰਨੋਂ ਹਟ ਗਿਆ। ਉਹ ਚੈਨ ਨਾਲ ਸੌਂ ਗਿਆ। ਭਾਈ ਸਾਵਣ ਮੱਲ ਨੇ ਗੁਰੂ ਜੀ ਦਾ ਬਖਸ਼ਿਆ ਹੋਇਆ ਰੁਮਾਲ, ਰਾਜ-ਕੁਮਾਰ ਦੇ ਸਿਰ ਉਤੇ ਪਾ ਦਿੱਤਾ। ਰਾਜ-ਕੁਮਾਰ ਚੈਨ ਨਾਲ ਸੁੱਤਾ ਰਿਹਾ। ਕੁਝ ਚਿਰ ਮਗਰੋਂ ਭਾਈ ਸਾਵਣ ਮੱਲ ਨੇ ਰੁਮਾਲ ਚੁੱਕ ਲਿਆ। ਰਾਜ-ਕੁਮਾਰ ਨੇ ਅੱਖਾਂ ਖੋਲ੍ਹੀਆਂ। ਉਹ ਬਿਲਕੁਲ ਰਾਜ਼ੀ ਹੋ ਗਿਆ। ਚਾਰ-ਚੁਫੇਰਿਓਂ ਰਾਜੇ ਨੂੰ ਵਧਾਈਆਂ ਮਿਲਣ ਲੱਗ ਪਈਆਂ। ਭਾਈ ਸਾਵਣ ਮੱਲ ਦਾ ਜੱਸ ਹੋਰ ਵੀ ਵਧੇਰੇ ਹੋ ਗਿਆ। ਰਾਜੇ ਨੇ ਉਸ ਦੇ ਰਹਿਣ-ਬਹਿਣ ਅਤੇ ਅੰਨ-ਪਾਣੀ ਦਾ ਵਧੀਆ ਪ੍ਰਬੰਧ ਕਰ ਦਿੱਤਾ ਅਤੇ ਉਸ ਦੇ ਪਰਵਾਰ ਦੇ ਸਾਰੇ ਜੀਅ ਗੁਰੂ ਦੇ ਸਿੱਖ ਬਣ ਗਏ।

ਇਕ ਦਿਨ ਰਾਜੇ ਨੇ ਕਿਹਾ, "ਕੋਈ ਸੇਵਾ ਦੱਸੋ, ਜੋ ਮੈਂ ਗੁਰੂ ਜੀ ਦੀ ਕਰ ਸਕਾਂ।" ਭਾਈ ਸਾਵਣ ਮੱਲ ਨੇ ਕਿਹਾ, "ਮੈਨੂੰ ਤਾਂ ਗੁਰੂ ਜੀ ਨੇ ਖਾਸ ਕੰਮ ਲਈ ਤੁਹਾਡੇ ਪਾਸ ਭੇਜਿਆ ਸੀ। ਗੁਰੂ ਜੀ ਨਗਰ ਵਸਾ

ਰਹੇ ਹਨ, ਪਰ ਲੱਕੜ ਨਹੀਂ ਮਿਲਦੀ; ਮੈਂ ਲੱਕੜ ਦੀ ਖਾਤਰ ਹੀ ਏਥੇ ਭੇਜਿਆ ਗਿਆ ਹਾਂ।"

ਇਹ ਗੱਲ ਸੁਣ ਕੇ ਰਾਜੇ ਨੇ ਹੁਕਮ ਦਿੱਤਾ ਕਿ ਦਿਆਰ ਦੀਆਂ ਸ਼ਤੀਰੀਆਂ ਬਿਆਸ ਦਰਿਆ ਵਿਚ ਤਾਰ ਦਿੱਤੀਆਂ ਜਾਣ। ਇਹਨਾਂ ਦੇ ਨਾਲ ਉਸ ਨੇ ਚੋਖੇ ਤਾਰੂ ਭੇਜੇ। ਇਹ ਸ਼ਰੀਤੀਆਂ ਗੋਇੰਦਵਾਲ ਪੁੱਜ ਗਈਆਂ ਤੇ ਗੁਰੂ ਸਾਹਿਬ ਜੀ ਨੇ ਲੋੜਵੰਦਾਂ ਨੂੰ ਦੇ ਦਿੱਤੀਆਂ।

ਕੁਝ ਚਿਰ ਮਗਰੋਂ ਹਰੀਪੁਰ ਦੇ ਰਾਜੇ ਨੇ ਗੁਰੂ ਜੀ ਦੇ ਦਰਸ਼ਨ ਕਰਨ ਦੀ ਇੱਛਾ ਕੀਤੀ। ਆਪਣੀਆਂ ਰਾਣੀਆਂ ਅਤੇ ਰਾਜ-ਕੁਮਾਰ ਨੂੰ ਨਾਲ ਲੈ ਕੇ ਉਹ ਗੋਇੰਦਵਾਲ ਨੂੰ ਤੁਰ ਪਿਆਰ। ਭਾਈ ਸਾਵਣ ਮੱਲ ਵੀ ਨਾਲ ਹੋ ਤੁਰਿਆ।

ਸਾਰਾ ਮਹੈਣ (ਟੱਬਰ) ਗੋਇੰਦਵਾਲ ਪਹੁੰਚ ਗਿਆ। ਰਾਜੇ ਦਾ ਸੋਹਣੇ ਥਾਂ ਡੇਰਾ ਕਰਵਾ ਕੇ ਭਾਈ ਸਾਵਣ ਮੱਲ ਗੁਰੂ ਜੀ ਦੇ ਦਰਬਾਰ ਪੁੱਜਾ ਅਤੇ ਮੱਥਾ ਟੇਕ ਕੇ ਬਹਿ ਗਿਆ।

ਕੁਝ ਚਿਰ ਮਗਰੋਂ ਉਸ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਹਰੀਪੁਰ ਦਾ ਰਾਜਾ ਪ੍ਰਵਾਰ ਸਮੇਤ ਆਪ ਦੇ ਦਰਸ਼ਨਾਂ ਲਈ ਹਾਜ਼ਰ ਹੋਇਆ ਹੈ। ਹੁਕਮ ਕਰੋ, ਤਾਂ ਲੈ ਆਵਾਂ?"

ਗੁਰੂ ਜੀ—"ਏਥੇ ਦੇ ਨੇਮ ਦਾ ਤੈਨੂੰ ਪਤਾ ਹੀ ਹੈ,ਉਹ ਸਾਰੇ ਜਣੇ ਪਹਿਲਾਂ ਆਮ ਸੰਗਤਾਂ ਨਾਲ ਬਹਿ ਕੇ ਲੰਗਰ ਪ੍ਰਸ਼ਾਦ ਛਕਣ, ਫੇਰ ਜੰਮ-ਜੰਮ ਦੀਵਾਨ ਵਿਚ ਆਉਣ, ਪਰ ਉਨ੍ਹਾਂ ਨੂੰ ਇਹ ਵੀ ਕਹਿ ਦੇਣਾ ਕਿ ਰਾਣੀਆਂ ਸਾਦੇ ਕਪੜੇ ਪਹਿਨ ਕੇ ਆਉਣ ਅਤੇ ਘੁੰਡ ਨਾ ਕੱਢਣ।

ਰਾਜੇ ਅਤੇ ਰਾਣੀਆਂ ਨੇ ਲੰਗਰੋਂ ਪ੍ਰਸ਼ਾਦ ਛਕਿਆ ਅਤੇ ਗੁਰੂ ਜੀ ਦੇ ਦਰਸ਼ਨ ਕੀਤੇ। ਦਰਸ਼ਨ ਕਰ ਕੇ ਅਤੇ ਉਪਦੇਸ਼ ਸੁਣ ਕੇ ਉਹ ਸੱਭੇ ਨਿਹਾਲ ਹੋ ਗਏ। ਕੁਝ ਚਿਰ ਮਗਰੋਂ ਰਾਜਾ ਵਾਪਸ ਚਲਾ ਗਿਆ। ਭਾਈ ਸਾਵਣ ਮੱਲ ਵੀ ਨਾਲ ਗਿਆ। ਉਸ ਨੂੰ ਉਸ ਥਾਂ

ਸਿੱਖੀ ਦਾ ਪ੍ਰਚਾਰ ਕਰਨ ਦਾ ਕੰਮ ਸੌਂਪਿਆ ਗਿਆ।

## ਪ੍ਰਸ਼ਨ

੧. ਭਾਈ ਸਾਵਣ ਮੱਲ ਕੌਣ ਸੀ ? ਉਸ ਨੂੰ ਗੁਰੂ ਜੀ ਨੇ ਕਿੱਥੇ ਅਤੇ ਕਿਸ ਕੰਮ ਲਈ ਭੇਜਿਆ ?

੨. ਭਾਈ ਸਾਵਣ ਮੱਲ ਦੀ ਮਾਤਾ ਨੇ ਆਪਣੇ ਪੁੱਤਰ ਬਾਰੇ ਗੁਰੂ ਜੀ ਨੂੰ ਕੀ ਕਿਹਾ ਅਤੇ ਅੱਗੋਂ ਉਨ੍ਹਾਂ ਨੇ ਕੀ ਉੱਤਰ ਦਿੱਤਾ ?

੩. ਭਾਈ ਸਾਵਣ ਮੱਲ ਨੇ ਹਰੀਪੁਰ ਪੁੱਜ ਕੇ ਕੀ ਕੀਤਾ? ਉਥੋਂ ਦੇ ਰਾਜੇ ਨਾਲ ਉਸ ਦਾ ਮੇਲ ਕਿਵੇਂ ਹੋਇਆ ?

੪. ਭਾਈ ਸਾਵਣ ਮੱਲ ਨੇ ਹਰੀਪੁਰੋਂ ਸ਼ਤੀਰੀਆਂ ਲਿਆਉਣ ਦਾ ਪ੍ਰਬੰਧ ਕਿਵੇਂ ਕੀਤਾ ?

੫. ਹਰੀਪੁਰ ਦੇ ਰਾਜੇ ਦੀ ਗੋਇੰਦਵਾਲ ਦੀ ਯਾਤਰਾ ਦਾ ਹਾਲ ਦੱਸੋ।

# ੯. ਸ੍ਰੀ ਬਾਬਾ ਅਟੱਲ ਰਾਇ ਜੀ

ਮੀਰੀ-ਪੀਰੀ ਦੇ ਮਾਲਕ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪੰਜ ਸਾਹਿਬਜ਼ਾਦੇ ਸਨ। ਉਨ੍ਹਾਂ ਪੰਜਾਂ ਵਿਚੋਂ ਤਿੰਨ ਸਾਹਿਬਜ਼ਾਦੇ ਪ੍ਰਸਿੱਧ ਹੋਏ ਹਨ— ਸ੍ਰੀ ਬਾਬਾ ਗੁਰਦਿੱਤਾ ਜੀ, ਸ੍ਰੀ ਬਾਬਾ ਅਟੱਲ ਰਾਇ ਜੀ ਤੇ ਨੌਵੀਂ ਪਾਤਸ਼ਾਹੀ ਸ੍ਰੀ ਗੁਰੂ ਤੇਗ ਬਹਾਦਰ ਜੀ।

ਸ੍ਰੀ ਬਾਬਾ ਅਟੱਲ ਰਾਇ ਜੀ ਦਾ ਜਨਮ ਸੰਮਤ ੧੬੭੬ (ਸੰਨ ੧੬੧੯) ਵਿਚ ਸ੍ਰੀ ਅੰਮ੍ਰਿਤਸਰ ਹੋਇਆ। ਛੋਟੀ ਉਮਰ ਤੋਂ ਹੀ ਆਪ ਨੇਮ ਨਾਲ ਗੁਰਬਾਣੀ ਦਾ ਪਾਠ ਅਤੇ ਵਾਹਿਗੁਰੂ ਦੇ ਨਾਮ ਦਾ ਜਾਪ ਕਰਨ ਲੱਗ ਪਏ। ਇਕ ਤਾਂ ਆਪ ਜੀ ਹਰ ਪ੍ਰਕਾਰ ਦੀ ਸ਼ਕਤੀ ਦੇ ਮਾਲਕ, ਛੇਵੇਂ ਗੁਰੂ ਜੀ ਦੇ ਸਪੁੱਤਰ ਸਨ। ਦੂਜੇ, ਆਪ ਜੀ ਹਰ ਵੇਲੇ ਗੁਰੂ ਜੀ ਦੀ ਸੰਗਤ ਵਿਚ ਰਹਿੰਦੇ, ਉਹਨਾਂ ਦਾ ਉਪਦੇਸ਼ ਸੁਣਦੇ ਅਤੇ ਉਨ੍ਹਾਂ ਦੀਆਂ ਖੁਸ਼ੀਆਂ ਅਤੇ ਅਸੀਸਾਂ ਲੈਂਦੇ ਸਨ। ਤੀਜੇ, ਉਹ ਆਪ ਭਜਨ-ਬੰਦਗੀ ਕਰਦੇ ਅਤੇ ਨਾਮ ਜਪਦੇ ਸਨ। ਗੁਰੂ ਮਹਾਰਾਜ ਜੀ ਦਾ ਵਾਕ ਹੈ ਕਿ ਜਿਹੜੇ ਬੰਦੇ ਵਾਹਿਗੁਰੂ ਦਾ ਨਾਮ ਜਪਦੇ ਹਨ ਉਨ੍ਹਾਂ ਨੂੰ ਹਰ ਪ੍ਰਕਾਰ ਦੀਆਂ ਤਾਕਤਾਂ ਮਿਲ ਜਾਂਦੀਆਂ ਹਨ, ਉਹ ਹਰ ਤਰ੍ਹਾਂ ਦੀ ਕਰਾਮਾਤ ਕਰਨ ਜੋਗੇ ਹੋ ਜਾਂਦੇ ਹਨ। ਇਸ ਕਰਕੇ ਸ੍ਰੀ ਬਾਬਾ ਅਟੱਲ ਰਾਇ ਜੀ ਵਿਚ ਆਪਣੇ ਆਪ ਹੀ ਕਰਾਮਾਤੀ ਤਾਕਤਾਂ ਆ ਗਈਆਂ, ਪਰ ਨਾਲ ਹੀ ਗੁਰੂ ਜੀ ਦਾ ਹੁਕਮ ਹੈ ਕਿ ਇਨ੍ਹਾਂ ਤਾਕਤਾਂ ਨੂੰ ਵਰਤਣਾ ਅਤੇ ਕਰਾਮਾਤ ਵਿਖਾਉਣੀ ਠੀਕ ਨਹੀਂ, ਇਸੇ ਕਰਕੇ ਹੀ ਸਾਰੇ ਗੁਰੂ ਸਾਹਿਬਾਂ ਅਤੇ ਪੂਰਨ ਗੁਰਸਿੱਖਾਂ ਨੇ ਲਗਦੀ—ਵਾਹ ਕਦੇ

ਕਰਾਮਾਤ ਨਹੀਂ ਸੀ ਵਿਖਾਈ।

ਸ੍ਰੀ ਬਾਬਾ ਅਟੱਲ ਰਾਇ ਜੀ ਨੌਂ ਕੁ ਵਰ੍ਹਿਆਂ ਦੇ ਹੋ ਗਏ। ਉਹ ਹਰ ਰੋਜ਼ ਹਾਣੀਆਂ ਨਾਲ ਖੇਡਿਆ ਕਰਦੇ ਸਨ। ਇਕ ਦਿਨ ਸ਼ਾਮ ਨੂੰ ਖੇਡ ਬੰਦ ਕਰਨ ਵੇਲੇ ਮੀਟੀ (ਵਾਰੀ) ਇਕ ਖੱਤਰੀ ਮੁੰਡੇ ਦੇ ਸਿਰ ਆ ਗਈ। ਉਸ ਨੇ ਅਗਲੀ ਸਵੇਰੇ ਮੀਟ੍ਹੀ ਦੇਣੀ ਸੀ।

ਅਗਲੇ ਦਿਨ ਸ੍ਰੀ ਬਾਬਾ ਅਟੱਲ ਰਾਇ ਜੀ ਉਸ ਖੱਤਰੀ ਮੁੰਡੇ ਦੇ ਘਰ ਗਏ। ਉਨ੍ਹਾਂ ਨੇ ਜਾ ਕੇ ਮੁੰਡੇ ਨੂੰ ਅਵਾਜ਼ ਮਾਰੀ। ਅੱਗੋਂ ਉਨ੍ਹਾਂ ਨੂੰ ਦੱਸਿਆ ਗਿਆ ਕਿ ਮੁੰਡਾ ਤਾਂ ਮਰ ਗਿਆ ਹੈ। ਬਾਬਾ ਜੀ ਕਹਿਣ ਲੱਗੇ, "ਹਾਂ, ਮਰ ਗਿਆ ਹੈ! ਉਸ ਦੇ ਸਿਰ ਰਾਤੀਂ ਮੀਟ੍ਹੀ ਸੀ। ਮੀਟ੍ਹੀ ਦੇਣ ਦਾ ਮਾਰਿਆ ਪਖੰਡ ਕਰਦਾ ਪਿਆ ਹੋਣਾ ਏਂ! ਕਿੱਥੇ ਹੈ ਉਹ? ਮੈਂ ਉਸ ਨੂੰ ਉਠਾਉਂਦਾ ਹਾਂ ਅਤੇ ਮੀਟ੍ਹੀ ਦੇਣ ਲਈ ਕਹਿੰਦਾ ਹਾਂ।"

ਘਰ ਵਾਲੇ ਬਾਬਾ ਜੀ ਦੀ ਤਾਕਤ ਤੋਂ ਜਾਣੂ ਸਨ। ਉਨ੍ਹਾਂ ਨੂੰ ਆਸ ਬੱਝ ਗਈ ਕਿ ਸ਼ਾਇਦ ਬਾਬਾ ਜੀ ਬੱਚੇ ਨੂੰ ਜਿਵਾਲ (ਉਠਾਲ) ਹੀ ਦੇਣ। ਉਹ ਬਾਬਾ ਜੀ ਨੂੰ ਅੰਦਰ ਲੈ ਗਏ।

ਬਾਬਾ ਅਟੱਲ ਰਾਇ ਜੀ ਨੇ ਵੇਖਿਆ ਕਿ ਮੁੰਡਾ ਭੋਂ 'ਤੇ ਪਿਆ ਹੈ ਤੇ ਉੱਪਰ ਚਾਦਰ ਪਾਈ ਹੋਈ ਹੈ। ਉਨ੍ਹਾਂ ਅਗਾਂਹ ਹੋ ਕੇ ਮੁੰਡੇ ਨੂੰ ਟੁੰਬਿਆ ਅਤੇ ਹਲੂਣਿਆ। ਨਾਲ ਹੀ ਉਨ੍ਹਾਂ ਨੇ ਕਿਹਾ, "ਬਸ ਕਰ ਓਇ ਪਖੰਡੀਆ! ਮੀਟ੍ਹੀ ਦੇਣ ਦਾ ਮਾਰਾ ਘੇਸਲ ਮਾਰੀ ਪਿਆ ਏਂ! ਉਠ ਕੇ ਬੰਦਾ ਬਣ ਕੇ ਸਾਡੀ ਮੀਟ੍ਹੀ ਦੇ।"

ਮੁੰਡਾ ਉਸੇ ਵੇਲੇ ਉਠ ਬੈਠਾ। ਛੇਤੀ ਹੀ ਉਹ ਬਾਬਾ ਜੀ ਨਾਲ ਖੇਡਣ ਭੱਜ ਪਿਆ। ਘਰ ਵਾਲਿਆਂ ਦੀ ਖੁਸ਼ੀ ਦੀ ਕੋਈ ਹੱਦ ਨਾ ਰਹੀ। ਉਨ੍ਹਾਂ ਦਾ ਮਰਿਆ ਹੋਇਆ ਪੁੱਤਰ ਮੁੜ ਜੀਅ ਪਿਆ ਸੀ। ਇਹ ਗੱਲ ਸਾਰੇ ਸ਼ਹਿਰ ਵਿਚ ਧੁੰਮ ਗਈ। ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਵੀ ਇਸ ਗੱਲ ਦਾ ਪਤਾ ਲੱਗਾ। ਉਹ ਕਹਿਣ ਲੱਗੇ, "ਸ੍ਰੀ ਅਟੱਲ ਰਾਇ ਨੇ ਇਹ ਮਾੜੀ ਗੱਲ ਕੀਤੀ ਹੈ। ਗੁਰੂ-ਘਰ ਵਿਚ

ਕਰਾਮਾਤ ਵਿਖਾਉਣੀ ਠੀਕ ਨਹੀਂ ਸਮਝੀ ਜਾਂਦੀ। ਵਾਹਿਗੁਰੂ ਦੇ ਭਾਣੇ ਵਿਚ ਦਖਲ ਦੇਣਾ ਠੀਕ ਨਹੀਂ।"

ਓਧਰ ਬਾਬਾ ਅਟੱਲ ਰਾਇ ਜੀ ਨੂੰ ਪਤਾ ਲੱਗ ਗਿਆ ਕਿ ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਰਾਜ਼ ਹਨ। ਉਨ੍ਹਾਂ ਨੇ ਆਪਣੇ ਮਨ ਵਿਚ ਕਿਹਾ, "ਮੈਥੋਂ ਬੜੀ ਭੁੱਲ ਹੋ ਗਈ! ਮੈਂ ਇਕ ਅਜੇਹਾ ਕੰਮ ਕੀਤਾ, ਜੋ ਪਿਤਾ ਜੀ ਨੂੰ ਚੰਗਾ ਨਹੀਂ ਲੱਗਾ, ਜਿਸ ਨੂੰ ਉਨ੍ਹਾਂ ਨੇ ਬੁਰਾ ਮਨਾਇਆ ਹੈ। ਠੀਕ ਹੀ ਵਾਹਿਗੁਰੂ ਦੇ ਭਾਣੇ ਨੂੰ ਉਲਟਾਉਣਾ ਬਾਬੇ ਨਾਨਕ ਜੀ ਦੀ ਸਿਖਿਆ ਦੇ ਉਲਟ ਹੈ। ਬਾਬਾ ਸ੍ਰੀ ਗੁਰੂ ਅਰਜਨ ਦੇਵ ਜੀ ਪਾਸ ਤਾਕਤਾਂ ਦਾ ਕੋਈ ਘਾਟਾ ਨਹੀਂ ਸੀ, ਪਰ ਉਨ੍ਹਾਂ ਨੇ ਭਾਣਾ ਮਿੱਠਾ ਕਰ ਕੇ ਮੰਨਿਆ ਸੀ। ਮੈਨੂੰ ਉਨ੍ਹਾਂ ਦਾ ਪੋਤਰਾ ਹੋਣ ਦਾ ਮਾਣ ਹੈ। ਫੇਰ ਮੈਂ ਭਾਣੇ ਨੂੰ ਕਿਉਂ ਉਲਟਾਇਆ? ਪਿਤਾ ਜੀ ਦਾ ਗੁੱਸਾ ਠੀਕ ਹੈ। ਮੈਂ ਅਜਿਹੀ ਭੁੱਲ ਕੀਤੀ ਹੈ ਕਿ ਮੈਂ ਹੁਣ ਉਨ੍ਹਾਂ ਦੀ ਹਜ਼ੂਰੀ ਵਿਚ ਜਾਣ ਦੇ ਲਾਇਕ ਹੀ ਨਹੀਂ ਰਿਹਾ। ਹੇ ਪਿਤਾ ਪ੍ਰਮਾਤਮਾ ! ਮੇਰੇ ਉੱਪਰ ਮਿਹਰ ਕਰੋ ਤੇ ਮੈਨੂੰ ਆਪਣੇ ਚਰਨਾਂ ਵਿਚ ਸੱਦ ਲਵੋ। ਪਿਤਾ ਜੀ ਨੂੰ ਨਾਰਾਜ਼ ਕਰ ਬੈਠਾ ਹਾਂ, ਮੇਰੀ ਭੁੱਲ ਦਾ ਚੇਤਾ ਦੁਖੀ ਕਰਦਾ ਰਹੇਗਾ। ਉਹ ਵੀ ਸ਼ਾਇਦ ਵਿਚੇ ਵਿਚ ਦੁਖੀ ਰਹਿਣ। ਉਂਜ ਤਾਂ ਉਹ ਵੱਡੇ ਜੇਰੇ ਵਾਲੇ ਹਨ। ਉਹ ਵੱਡੇ-ਵੱਡੇ ਪਾਪੀਆਂ ਨੂੰ ਮਾਫ ਕਰ ਦੇਂਦੇ ਹਨ, ਪਰ ਹੇ ਅਕਾਲ ਪੁਰਖ ! ਮੇਰਾ ਹੁਣ ਜੀਊਣ ਨੂੰ ਚਿੱਤ ਨਹੀਂ ਕਰਦਾ। ਮੈਨੂੰ ਆਪਣੇ ਪਾਸ ਸੱਦ ਲਵੋ। ਜੇ ਮੇਰੀ ਇਹ ਅਰਦਾਸ ਵੀ ਭੁੱਲ ਹੈ ਤਾਂ ਵੀ ਇਸ ਨੂੰ ਪਰਵਾਨ ਕਰੋ ਅਤੇ ਮੇਰੀਆਂ ਦੋਵੇਂ ਭੁੱਲਾਂ ਬਖ਼ਸ਼ ਦਿਓ।"

ਇਹ ਕਹਿ ਕੇ ਬਾਬਾ ਜੀ ਚਾਦਰ ਲੈ ਕੇ ਲੰਮੇ ਪੈ ਗਏ। ਓਥੇ ਲੰਮੇ ਪਏ ਹੀ ਉਹ ਜੋਤੀ-ਜੋਤ ਸਮਾ ਗਏ। ਜਿਸ ਥਾਂ ਆਪ ਦੇ ਸਰੀਰ ਦਾ ਸਸਕਾਰ ਕੀਤਾ ਗਿਆ, ਓਥੇ ਆਪ ਦੀ ਯਾਦਗਾਰ ਵਿਚ ਗੁਰਦੁਆਰਾ ਬਾਬਾ ਅਟੱਲ ਸਾਹਿਬ ਬਣਿਆ ਹੈ। ਆਪ ਦੀ

ਉਮਰ ਉਸ ਵੇਲੇ ਨੌਂ ਵਰ੍ਹਿਆਂ ਦੀ ਸੀ। ਗੁਰਦੁਆਰੇ ਦੀਆਂ ਵੀ ਨੌਂ ਛੱਤਾਂ ਹਨ। ਇਥੇ ਦਾਨੀ ਲੋਕ ਰੋਟੀ ਚੜ੍ਹਾਉਂਦੇ ਅਤੇ ਸਾਧਾਂ, ਮੰਗਤਿਆਂ ਤੇ ਹੋਰਨਾਂ ਨੂੰ ਵੰਡਦੇ ਹਨ।

ਇਸ ਕਰਕੇ ਉਥੇ ਲੋਕ ਕਿਹਾ ਕਰਦੇ ਹਨ:—

*ਬਾਬਾ ਅਟੱਲ।*
*ਪੱਕੀਆਂ ਪਕਾਈਆਂ ਘੱਲ।*

## ਪ੍ਰਸ਼ਨ

੧. ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਕਿੰਨੇ ਸਾਹਿਬਜ਼ਾਦੇ ਸਨ? ਉਨ੍ਹਾਂ ਵਿਚੋਂ ਤਿੰਨਾਂ ਦੇ ਨਾਂ ਦੱਸੋ ?

੨. ਬਾਬਾ ਅਟੱਲ ਰਾਇ ਜੀ ਕੌਣ ਸਨ ? ਉਨ੍ਹਾਂ ਦੇ ਜੋਤੀ ਜੋਤ ਸਮਾਉਣ ਦੀ ਸਾਖੀ ਦੱਸੋ।

੩. 'ਬਾਬਾ ਅਟੱਲ, ਪੱਕੀਆਂ ਪਕਾਈਆਂ ਘੱਲ' ਕੌਣ ਕਿਹਾ ਕਰਦੇ ਹਨ, ਕਿੱਥੇ ਅਤੇ ਕਿਸ ਕਰਕੇ ਕਿਹਾ ਕਰਦੇ ਹਨ ?

[ [ [

# ੧੦. ਬਾਬਾ ਗੁਰਦਿੱਤਾ ਜੀ

ਬਾਬਾ ਗੁਰਦਿੱਤਾ ਜੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਵੱਡੇ ਸਾਹਿਬਜ਼ਾਦੇ ਸਨ। ਉਨ੍ਹਾਂ ਦਾ ਜਨਮ ਸੰਮਤ ੧੬੭੦ (ਸੰਨ ੧੬੧੩) ਵਿਚ ਹੋਇਆ। ਗੁਰੂ ਜੀ ਨੇ ਇਨ੍ਹਾਂ ਨੂੰ ਧਾਰਮਿਕ ਵਿਦਿਆ ਦਿੱਤੀ ਅਤੇ ਸ਼ਸਤਰਾਂ ਦੇ ਵਰਤਣ ਦੀ ਜਾਚ ਵੀ ਸਿਖਾਈ।

ਬਾਬਾ ਗੁਰਦਿੱਤਾ ਜੀ ਬਹੁਤਾ ਸਮਾਂ ਗੁਰਬਾਣੀ ਦਾ ਪਾਠ ਅਤੇ ਕਰਤਾਰ ਦੇ ਭਜਨ ਵਿਚ ਲਾਇਆ ਕਰਦੇ ਸਨ। ਆਪ ਦਾ ਸੁਭਾਅ ਅਤੇ ਵਰਤੋਂ-ਵਿਵਹਾਰ ਪੂਰਨ ਸੰਤਾਂ ਵਾਲਾ ਸੀ। ਵੱਡੀ ਗੱਲ ਇਹ ਸੀ ਕਿ ਉਹਨਾਂ ਦੀ ਸ਼ਕਲ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਮਿਲਦੀ ਸੀ।

ਜਦ ਬਾਬਾ ਗੁਰਦਿੱਤਾ ਜੀ ਚੌਦਾਂ ਕੁ ਸਾਲਾਂ ਦੇ ਸਨ ਤਾਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਪਹਾੜੀ ਇਲਾਕੇ ਦਾ ਦੌਰਾ ਕੀਤਾ। ਆਪ ਓਧਰ ਸਿੱਖੀ ਦਾ ਪਰਚਾਰ ਕਰਨ ਗਏ ਸਨ। ਇਸ ਦੌਰੇ ਵਿਚ ਆਪ ਨੇ ਕੀਰਤਪੁਰ ਵਸਾਇਆ। ਗੁਰੂ ਜੀ ਨੇ ਇਸ ਨਗਰ ਦੀ ਨੀਂਹ ਬਾਬਾ ਗੁਰਦਿੱਤਾ ਜੀ ਪਾਸੋਂ ਰਖਵਾਈ।

ਇਸ ਥਾਂ ਦੇ ਨੇੜੇ ਹੀ ਰੱਬ ਦਾ ਪਿਆਰਾ ਇਕ ਮੁਸਲਮਾਨ ਫ਼ਕੀਰ ਰਹਿੰਦਾ ਸੀ। ਉਸ ਦਾ ਨਾਂ ਸੀ ਪੀਰ ਬੁੱਢਣ ਸ਼ਾਹ। ਉਹ ਬਹੁਤ ਬੁੱਢਾ ਸੀ। ਉਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੇਲੇ ਦਾ ਹੀ ਇਸ ਥਾਂ ਰਹਿੰਦਾ ਹੁੰਦਾ ਸੀ। ਇਕ ਵੇਰ ਸ੍ਰੀ ਗੁਰੂ ਨਾਨਕ ਦੇਵ ਜੀ ਉਸ ਦੇ ਡੇਰੇ ਗਏ। ਬੁੱਢਣ ਸ਼ਾਹ ਨੇ ਬੜੇ ਪ੍ਰੇਮ ਤੇ ਆਦਰ ਨਾਲ ਗੁਰੂ ਜੀ ਅੱਗੇ ਬੱਕਰੀਆਂ ਦਾ ਦੁੱਧ ਲਿਆ ਧਰਿਆ ਅਤੇ ਬੇਨਤੀ ਕੀਤੀ, "ਮਹਾਰਾਜ

ਜੀ ! ਦੁੱਧ ਛਕੋ।" ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹਾ, "ਪੀਰ ਜੀ ! ਫਿਰ ਲਵਾਂਗੇ।"

ਜਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਏਧਰ ਆਏ ਤਾਂ ਬੁੱਢਣ ਸ਼ਾਹ ਉਨ੍ਹਾਂ ਦੇ ਦਰਸ਼ਨਾਂ ਲਈ ਹਾਜ਼ਰ ਹੋਇਆ। ਉਸ ਨੇ ਬੇਨਤੀ ਕੀਤੀ, "ਸ੍ਰੀ ਗੁਰੂ ਬਾਬੇ ਨਾਨਕ ਜੀ ਨੇ ਮੇਰੇ ਨਾਲ ਇਕ ਇਕਰਾਰ ਕੀਤਾ ਸੀ। ਉਨ੍ਹਾਂ ਨੇ ਫੇਰ ਦਰਸ਼ਨ ਦੇਣ ਅਤੇ ਮੈਥੋਂ ਦੁੱਧ ਛਕਣ ਦਾ ਇਕਰਾਰ ਮੇਰੇ ਨਾਲ ਕੀਤਾ ਸੀ। ਮੈਂ ਉਡੀਕਦਾ ਰਿਹਾ ਸਾਂ। ਆਪ ਉਨ੍ਹਾਂ ਦੀ ਗੱਦੀ ਉਤੇ ਬਿਰਾਜ ਰਹੇ ਹੋ, ਉਹ ਇਕਰਾਰ ਪੂਰਾ ਕਰੋ। ਮੈਨੂੰ ਗੁਰੂ ਨਾਨਕ ਜੀ ਦੇ ਰੂਪ ਵਿਚ ਦਰਸ਼ਨ ਦਿਓ ਅਤੇ ਦੁੱਧ ਛਕੋ।"

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਬਾਬਾ ਗੁਰਦਿੱਤਾ ਜੀ ਨੂੰ ਹੁਕਮ ਦਿੱਤਾ, "ਪੁੱਤਰ ਜੀ ! ਪੀਰ ਹੋਰਾਂ ਦੀ ਇਛਿਆ ਪੂਰੀ ਕਰੋ।" ਗੁਰੂ ਜੀ ਦੀ ਆਗਿਆ ਮੂਜਬ ਬਾਬਾ ਗੁਰਦਿੱਤਾ ਜੀ ਨੇ ਉਹੀ ਜਿਹੀ ਪੁਸ਼ਾਕ ਪਹਿਨ ਲਈ, ਜਿਹੋ ਜਿਹੀ ਪੀਰ ਬੁੱਢਣ ਸ਼ਾਹ ਨੂੰ ਮਿਲਣ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਹਿਨੀ ਹੋਈ ਸੀ। ਇਹ ਰੂਪ ਧਾਰ ਕੇ ਬਾਬਾ ਜੀ ਪੀਰ ਦੇ ਸਾਹਮਣੇ ਆਏ। ਉਹ ਹੈਰਾਨ ਹੋ ਗਿਆ। ਬਾਬਾ ਗੁਰਦਿੱਤਾ ਜੀ ਦਾ ਰੂਪ ਇੰਨ-ਬਿੰਨ ਉਹੋ ਜਿਹਾ ਸੀ, ਜਿਹੋ ਜਿਹਾ ਉਸ ਨੇ ਗੁਰੂ ਨਾਨਕ ਦੇਵ ਜੀ ਦਾ ਕਦੇ ਤੱਕਿਆ ਸੀ। ਉਹ ਬਾਬਾ ਜੀ ਦੇ ਚਰਨੀਂ ਢਹਿ ਪਿਆ। ਫੇਰ ਉਸ ਨੇ ਦੁੱਧ ਦਾ ਕਟੋਰਾ ਬਾਬਾ ਜੀ ਨੂੰ ਛਕਾਇਆ ਅਤੇ ਕਿਹਾ, "ਧੰਨ ਗੁਰੂ ਨਾਨਕ ! ਮੇਰੀ ਉਮਰ ਭਰ ਦੀ ਸਿੱਕ ਪੂਰੀ ਹੋਈ ! ਮੈਂ ਨਿਹਾਲ ਹੋ ਗਿਆ!"

ਬਾਬਾ ਸ੍ਰੀ ਚੰਦ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੱਡੇ ਸਾਹਿਬਜ਼ਾਦੇ ਸਨ। ਉਹ ਡੇਰਾ ਬਾਬਾ ਨਾਨਕ ਤੋਂ ੨੧ ਕੁ ਮੀਲ ਦੀ ਵਿੱਥ 'ਤੇ ਬਾਰਠ ਨਾਂ ਦੇ ਪਿੰਡ ਵਿਚ ਰਿਹਾ ਕਰਦੇ ਸਨ। ਉਹ ਤਿਆਗੀ ਮਹਾਤਮਾ ਸਨ। ਉਹਨਾਂ ਨੇ ਉਦਾਸੀ ਸਾਧੂਆਂ ਦਾ ਉਦਾਸੀ ਮੱਤ ਚਲਾਇਆ ਸੀ। ਬਾਬਾ ਜੀ ਆਮ ਸਾਧੂਆਂ ਮਹਾਤਮਾਂ ਵਾਂਗ ਟੋਪੀ

ਪਹਿਨਿਆ ਕਰਦੇ ਸਨ। ਉਸ ਟੋਪੀ ਉਦਾਲੇ ਸਾਧੂਆਂ ਵਾਂਗ ਹੀ ਉੱਨ ਦੀ ਰੱਸੀ ਵਲ੍ਹੇਟਿਆ ਕਰਦੇ ਸਨ। ਇਹ ਰੱਸੀ ਗੁੱਤ ਵਾਕੁਰ ਗੁੰਦੀ ਹੋਈ ਹੁੰਦੀ ਸੀ। ਇਸ ਨੂੰ ਸੇਲੀ ਕਹਿੰਦੇ ਸਨ ਜਾਂ ਇਉਂ ਕਹਿ ਲਵੋ ਕਿ ਬਾਬਾ ਸ੍ਰੀ ਚੰਦ ਜੀ ਸੇਲੀ ਟੋਪੀ ਪਹਿਨਿਆ ਕਰਦੇ ਸਨ।

ਇਕ ਵੇਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਬਾਬਾ ਸ੍ਰੀ ਚੰਦ ਜੀ ਦੇ ਦਰਸ਼ਨ ਕਰਨ ਲਈ ਬਾਰਠ ਪਿੰਡ ਗਏ। ਬਾਬਾ ਗੁਰਦਿੱਤਾ ਜੀ ਆਪ ਦੇ ਨਾਲ ਸਨ। ਬਾਬਾ ਸ੍ਰੀ ਚੰਦ ਜੀ ਨੇ ਗੁਰੂ ਜੀ ਅਤੇ ਆਪ ਦੇ ਸਾਹਿਬਜ਼ਾਦੇ ਦਾ ਬੜੇ ਆਦਰ ਤੇ ਪਿਆਰ ਨਾਲ ਸੁਆਗਤ ਕੀਤਾ। ਫੇਰ ਉਹ ਬੜੇ ਪ੍ਰੇਮ ਨਾਲ ਗੱਲਾਂ-ਬਾਤਾਂ ਕਰਦੇ ਅਤੇ ਇਕ ਦੂਜੇ ਦਾ ਹਾਲ-ਚਾਲ ਪੁੱਛਦੇ ਰਹੇ। ਕੁਝ ਚਿਰ ਮਗਰੋਂ ਬਾਬਾ ਸ੍ਰੀ ਚੰਦ ਜੀ ਨੇ ਗੁਰੂ ਜੀ ਤੋਂ ਪੁੱਛਿਆ— "ਆਪ ਦੇ ਕਿੰਨੇ ਸਾਹਿਬਜ਼ਾਦੇ ਹਨ ?"

ਗੁਰੂ ਜੀ— "ਅਕਾਲ ਪੁਰਖ ਦੇ ਬਖਸ਼ੇ ਪੰਜ ਪੁੱਤਰ ਹਨ।"

ਬਾਬਾ ਸ੍ਰੀ ਚੰਦ ਜੀ— "ਦਾਤੇ ਦੀ ਬੜੀ ਮਿਹਰ ਹੈ। ਬੜੀ ਖੁਸ਼ੀ ਦੀ ਗੱਲ ਹੈ। ਪਰ ਪੰਜੇ ਹੀ ਤੁਸੀਂ ਆਪਣੇ ਹੀ ਬਣਾਏ ਰੱਖਣੇ ਹਨ ਕਿ ਕੋਈ ਸਾਨੂੰ ਵੀ ਦਿਓਗੇ ?"

ਗੁਰੂ ਜੀ— "ਸ੍ਰੀ ਬਾਬਾ ਜੀ ! ਜਿਵੇਂ ਆਗਿਆ ਹੋਵੇ, ਹਾਜ਼ਰ ਹਾਂ।"

ਬਾਬਾ ਸ੍ਰੀ ਚੰਦ ਜੀ—"ਚੰਗਾ ਫੇਰ ਇਕ, ਸਾਨੂੰ ਦੇ ਦਿਓ।"

ਗੁਰੂ ਜੀ—"ਸਾਡੇ ਨਾਲ ਵੱਡਾ ਸਾਹਿਬਜ਼ਾਦਾ, ਗੁਰਦਿੱਤਾ (ਜੀ) ਆਪ ਦੇ ਸਾਹਮਣੇ ਹੈ। ਇਹ ਆਪ ਦੀ ਸੇਵਾ ਲਈ ਹਾਜ਼ਰ ਹੈ। ਇਹ ਅੱਜ ਤੋਂ ਤੁਹਾਡਾ ਹੋਇਆ। ਇਸ ਨੂੰ ਆਪਣਾ ਪੁੱਤਰ ਸਮਝੋ। ਜੋ ਚਾਹੋ ਇਸ ਤੋਂ ਸੇਵਾ ਲਵੋ।"

ਬਾਬਾ ਸ੍ਰੀ ਚੰਦ ਜੀ— "ਬੜੀ ਚੰਗੀ ਗੱਲ ਹੈ, ਇਹ ਬਾਲਕਾ ਗੁਰੂ ਨੇ ਸਾਨੂੰ ਦਿੱਤਾ ਹੈ। ਇਹ ਗੁਰਦਿੱਤਾ ਹੁਣ ਸਾਡਾ ਹੋਇਆ। ਅਸਾਂ ਇਸ ਤੋਂ ਸੇਵਾ ਵੀ ਬਹੁਤ ਵੱਡੀ ਲੈਣੀ ਹੈ।"

ਇਹ ਕਹਿ ਕੇ ਬਾਬਾ ਸ੍ਰੀ ਚੰਦ ਜੀ ਨੇ ਆਪਣੀ ਸੇਲੀ ਟੋਪੀ ਲਾਹੀ ਅਤੇ ਬਾਬਾ ਗੁਰਦਿੱਤਾ ਜੀ ਨੂੰ ਦੇ ਦਿੱਤੀ। ਨਾਲ ਹੀ ਉਨ੍ਹਾਂ ਨੇ ਕਿਹਾ, "ਗੁਰ-ਗੱਦੀ ਤਾਂ ਅੱਗੇ ਹੀ ਤੁਹਾਡੇ ਘਰ ਹੈ। ਸਾਡੇ ਪਾਸ ਥੋੜ੍ਹਾ ਜਿਹਾ ਤਪ ਤੇ ਫ਼ਕੀਰੀ ਸੀ। ਇਹ ਵੀ ਤੁਹਾਡੇ ਹਵਾਲੇ ਹੈ।"

ਇਸ ਤਰ੍ਹਾਂ ਬਾਬਾ ਗੁਰਦਿੱਤਾ ਜੀ, ਬਾਬਾ ਸ੍ਰੀ ਚੰਦ ਜੀ ਦੇ ਚੇਲੇ ਬਣ ਗਏ। ਇਸ ਕਰਕੇ ਬਾਬਾ ਸ੍ਰੀ ਚੰਦ ਜੀ ਦੇ ਥਾਂ, ਉਦਾਸੀ ਮੱਤ ਦੇ ਮੋਢੀ ਤੇ ਮੁਖੀਏ ਬਣੇ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਬਾਬਾ ਗੁਰਦਿੱਤਾ ਜੀ ਨੂੰ ਹੁਕਮ ਦਿੱਤਾ—"ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਿੱਖੀ ਦੇ ਪਰਚਾਰ ਦਾ ਕੰਮ ਆਪਣੇ ਸਿਰ ਲਵੋ, ਇਸ ਕੰਮ ਲਈ ਉੱਚੇ-ਸੁੱਚੇ ਉਦਾਸੀ ਮਹਾਤਮਾਂ ਚੁਣੋ ਅਤੇ ਖ਼ਾਸ-ਖ਼ਾਸ ਇਲਾਕੇ ਉਨ੍ਹਾਂ ਦੇ ਸਪੁਰਦ ਕਰੋ।"

ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਹੁਕਮ ਮੂਜਬ ਬਾਬਾ ਗੁਰਦਿੱਤਾ ਜੀ ਨੇ ਉਦਾਸੀ ਸਾਧੂਆਂ ਰਾਹੀਂ ਸਿੱਖੀ ਦੇ ਪਰਚਾਰ ਦਾ ਕੰਮ ਚਲਾਇਆ। ਉਹਨਾਂ ਨੇ ਚਾਰ ਮੁਖੀ ਉਦਾਸੀ ਸਾਧੂ ਇਸ ਕੰਮ ਲਈ ਚੁਣੇ। ਉਹ ਸਨ—

ਬਾਲੂ ਹਸਨਾ ਜੀ, ਅਲਮਸਤ ਜੀ, ਫੂਲ ਸ਼ਾਹ ਜੀ ਅਤੇ ਗੋਂਦਾ ਜੀ। ਇਨ੍ਹਾਂ ਚੌਹਾਂ ਨੇ ਉਦਾਸੀ ਮੱਤ ਦੇ ਚਾਰ ਧੂੰਏਂ ਕਾਇਮ ਕੀਤੇ ਅਤੇ ਬੜੇ ਉਤਸ਼ਾਹ ਨਾਲ ਸਿੱਖੀ ਦਾ ਪਰਚਾਰ ਕੀਤਾ।

## ਪ੍ਰਸ਼ਨ

**੧. ਬਾਬਾ ਗੁਰਦਿੱਤਾ ਜੀ ਕੌਣ ਸਨ? ਉਹਨਾਂ ਨੇ ਪੀਰ ਬੁੱਢਣ ਸ਼ਾਹ ਨੂੰ ਕਿਸ ਰੂਪ ਵਿਚ ਅਤੇ ਕਿਸ ਮੌਕੇ ਉਤੇ ਦਰਸ਼ਨ ਦਿੱਤੇ?**

**੨. ਬਾਬਾ ਸ੍ਰੀ ਚੰਦ ਜੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਮਿਲਾਪ ਦੀ ਸਾਖੀ ਦੱਸੋ।**

❂❂❂

# ੧੧. ਸ੍ਰੀ ਰਾਮਰਾਇ ਜੀ

ਸ੍ਰੀ ਰਾਮ ਰਾਇ ਜੀ ਸਤਵੀਂ ਪਾਤਸ਼ਾਹੀ, ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਵੱਡੇ ਸਾਹਿਬਜ਼ਾਦੇ ਸਨ। ਉਨ੍ਹਾਂ ਦਾ ਜਨਮ ਸੰਮਤ ੧੭੦੩ (ਸੰਨ ੧੬੪੬) ਵਿਚ ਕੀਰਤਪੁਰ ਹੋਇਆ। ਉਹ ਬੜੇ ਵਿਦਵਾਨ ਅਤੇ ਸਿਆਣੇ ਸਨ।

ਬਾਦਸ਼ਾਹ ਔਰੰਗਜ਼ੇਬ ਨੂੰ ਸ੍ਰੀ ਗੁਰੂ ਹਰਿਰਾਇ ਸਾਹਿਬ ਦੇ ਵਿਰੁੱਧ ਕੁਝ ਗੁੱਸਾ ਸੀ। ਉਨ੍ਹਾਂ ਨੇ ਉਸ ਦੇ ਭਰਾ, ਦਾਰਾ ਸ਼ਿਕੋਹ ਦੀ ਸਹਾਇਤਾ ਕੀਤੀ ਸੀ। ਇਹ ਗੱਲ ਇਉਂ ਹੋਈ ਸੀ ਕਿ ਔਰੰਗਜ਼ੇਬ ਨੇ ਦਿੱਲੀ ਦਾ ਤਖ਼ਤ ਮੱਲਣ ਲਈ ਆਪਣੇ ਭਰਾਵਾਂ ਨਾਲ ਜੰਗ ਛੇੜੀ ਸੀ। ਉਸ ਨੇ ਆਪਣੇ ਭਰਾ ਦਾਰਾ ਸ਼ਿਕੋਹ ਨੂੰ ਹਰਾ ਦਿੱਤਾ। ਉਹ ਜਾਨ ਬਚਾਉਣ ਲਈ ਲਾਹੌਰ ਵੱਲ ਨੂੰ ਭੱਜ ਉਠਿਆ। ਉਹ ਗੋਇੰਦਵਾਲ ਪੁੱਜਾ। ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਉਸ ਵੇਲੇ ਗੋਇੰਦਵਾਲ ਸਨ। ਉਨ੍ਹਾਂ ਦੀ ਫੋਜ ਉਨ੍ਹਾਂ ਦੇ ਨਾਲ ਸੀ। ਇਸ ਵਿਚ ੨੨੦੦ ਸਵਾਰ ਸਨ। ਦਾਰਾ ਸ਼ਿਕੋਹ ਨੇ ਬੇਨਤੀ ਕੀਤੀ, "ਮੇਰੇ ਮਗਰ ਫੌਜ ਲੱਗੀ ਹੋਈ ਹੈ। ਜੇ ਆਪ ਉਸ ਫੌਜ ਨੂੰ ਇਕ ਦਿਨ ਦਰਿਆ ਪਾਰ ਕਰਨੋਂ ਡੱਕ ਛੱਡੋ ਤਾਂ ਮੇਰੀ ਜਾਨ ਬਚ ਸਕਦੀ ਹੈ!"

ਗੁਰੂ ਜੀ ਨੇ ਸ਼ਰਨ ਆਏ ਲੋੜਵੰਦ ਦੀ ਸਹਾਇਤਾ ਕਰਨ ਦਾ ਫੈਸਲਾ ਕਰ ਲਿਆ। ਉਨ੍ਹਾਂ ਨੇ ਔਰੰਗਜ਼ੇਬ ਦੀ ਫੌਜ ਨੂੰ ਇਕ ਦਿਨ ਦਰਿਆ ਪਾਰ ਕਰਨੋਂ ਡੱਕ ਛੱਡਿਆ।

ਔਰੰਗਜ਼ੇਬ ਬਾਦਸ਼ਾਹ ਬਣ ਗਿਆ। ਉਸ ਨੇ ਸ੍ਰੀ ਗੁਰੂ ਹਰਿ

ਰਾਇ ਸਾਹਿਬ ਜੀ ਨੂੰ ਦਿੱਲੀ ਸੱਦਿਆ। ਗੁਰੂ ਜੀ ਆਪ ਤਾਂ ਨਾ ਗਏ, ਪਰ ਆਪਣੇ ਵੱਡੇ ਸਾਹਿਬਜ਼ਾਦੇ, ਸ੍ਰੀ ਰਾਮ ਰਾਇ ਨੂੰ ਦਿੱਲੀ ਭੇਜਿਆ। ਉਸ ਦੇ ਤੁਰਨ ਤੋਂ ਪਹਿਲੋਂ ਗੁਰੂ ਜੀ ਨੇ ਸ੍ਰੀ ਰਾਮ ਰਾਇ ਨੂੰ ਕਿਹਾ, "ਜੋ ਗੱਲ ਪੁੱਛੀ ਜਾਵੇ, ਉਹ ਸੱਚੋ ਸੱਚ ਕਹਿਣੀ, ਕਿਸੇ ਡਰ ਜਾਂ ਲਾਲਚ ਹੇਠ ਆ ਕੇ ਸੱਚ ਨਹੀਂ ਲੁਕਾਉਣਾ। ਕਰਾਮਾਤ ਨਹੀਂ ਵਿਖਾਉਣੀ। ਕੋਈ ਗੱਲ ਸਿੱਖ ਨੇਮਾਂ ਅਤੇ ਅਸੂਲਾਂ ਦੇ ਉਲਟ ਨਹੀਂ ਕਰਨੀ। ਜਦ ਤੀਕ ਗੁਰੂ ਨਾਨਕ ਦੇਵ ਜੀ ਦੇ ਆਸ਼ੇ ਅਨੁਸਾਰ ਗੱਲ ਕਰੋਗੇ, ਕਰਤਾਰ ਸਹਾਈ ਹੋਵੇਗਾ ਅਤੇ ਸਭ ਕੁਝ ਠੀਕ ਹੋਵੇਗਾ।"

ਸ੍ਰੀ ਰਾਮ ਰਾਇ ਦਿੱਲੀ ਪਹੁੰਚ ਗਿਆ। ਔਰੰਗਜ਼ੇਬ ਨੇ ਉਸ ਤੋਂ ਪੁੱਛਿਆ, 'ਤੁਹਾਡੇ ਪਿਤਾ ਜੀ ਨੇ ਮੇਰੇ ਵੈਰੀ ਦਾਰਾ ਸ਼ਿਕੋਹ ਦੀ ਸਹਾਇਤਾ ਕਿਉਂ ਕੀਤੀ?' ਅੱਗੋਂ ਸ੍ਰੀ ਰਾਮ ਰਾਇ ਨੇ ਕਿਹਾ, "ਸ੍ਰੀ ਗੁਰੂ ਨਾਨਕ ਦੇਵ ਜੀ ਦੇ ਘਰ ਦੀ ਰੀਤ ਹੈ ਕਿ ਜੋ ਵੀ ਸਵਾਲੀ ਦਰ 'ਤੇ ਆਵੇ, ਉਸ ਦੀ ਸੇਵਾ ਅਤੇ ਸਹਾਇਤਾ ਕੀਤੀ ਜਾਵੇ। ਦਾਰਾ ਸ਼ਿਕੋਹ ਸਵਾਲੀ ਬਣ ਕੇ ਗੁਰੂ ਦੇ ਦਰ 'ਤੇ ਗਿਆ। ਉਸ ਨੇ ਬੇਨਤੀ ਕੀਤੀ ਕਿ ਮੇਰੀ ਜਾਨ ਬਚਾਓ। ਉਸ ਨੂੰ ਬਿਪਤਾ ਵਿਚ ਫਸਿਆ ਹੋਇਆ ਦੁਖੀ ਇਨਸਾਨ-ਭਰਾ ਜਾਣ ਕੇ ਗੁਰੂ ਜੀ ਨੇ ਉਸ ਦੀ ਸਹਾਇਤਾ ਕੀਤੀ। ਤੁਹਾਡੀ ਫੌਜ ਦੇ ਕਿਸੇ ਵੀ ਬੰਦੇ ਨੂੰ ਦੁੱਖ ਨਹੀਂ ਦਿੱਤਾ। ਗੁਰੂ ਜੀ ਨੇ ਜੋ ਕੁਝ ਕੀਤਾ, ਉਹ ਸ਼ਰਨ ਆਏ ਦੁਖੀ ਲੋੜਵੰਦ ਦੀ ਸਹਾਇਤਾ ਕਰਨ ਦੇ ਖਿਆਲ ਨਾਲ ਕੀਤਾ, ਤੁਹਾਡੇ ਨਾਲ ਕਿਸੇ ਤਰ੍ਹਾਂ ਦੇ ਵੈਰ ਦੇ ਖਿਆਲ ਨਾਲ ਨਹੀਂ ਕੀਤਾ। ਗੁਰੂ ਨਾਨਕ ਦੇਵ ਦੇ ਘਰ ਤਾਂ 'ਨਾ ਕੋ ਬੈਰੀ ਨਹੀ ਬਿਗਾਨਾ, ਸਗਲ ਸੰਗਿ ਹਮ ਕਉ ਬਨਿ ਆਈ' ਵਾਲੀ ਵਰਤੋਂ ਹੁੰਦੀ ਹੈ।"

ਔਰੰਗਜ਼ੇਬ ਦੀ ਇਸ ਗੱਲ ਬਾਰੇ ਤਸੱਲੀ ਹੋ ਗਈ। ਫਿਰ ਉਸ ਨੇ ਸਿੱਖ ਧਰਮ ਬਾਰੇ ਕਈ ਗੱਲਾਂ ਪੁੱਛੀਆਂ। ਉਹ ਪਤਾ ਕਰਨਾ ਚਾਹੁੰਦਾ ਸੀ ਕਿ ਸਿੱਖ ਧਰਮ ਵਿਚ ਕਿਤੇ ਕੋਈ ਅਜਿਹੀ ਗੱਲ ਤਾਂ

ਨਹੀਂ, ਜੋ ਇਸਲਾਮ ਦੇ ਉਲਟ ਹੋਵੇ। ਸ੍ਰੀ ਰਾਮ ਰਾਇ ਨੇ ਹਰ ਗੱਲ ਦਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਸ਼ੇ ਮੂਜਬ ਉੱਤਰ ਦਿੱਤਾ। ਔਰੰਗਜ਼ੇਬ ਦੀ ਤਸੱਲੀ ਹੁੰਦੀ ਗਈ।

ਇਕ ਦਿਨ ਬਾਦਸ਼ਾਹ ਨੇ ਕਿਹਾ, ਮੈਨੂੰ ਪਤਾ ਲੱਗਾ ਹੈ ਕਿ ਤੁਹਾਡੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖਿਆ ਹੈ :-

*ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ।।*
*ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ।।*

*(ਪੰਨਾ ੪੬੬)*

ਇਸ ਦੇ ਕੀ ਅਰਥ ਹਨ? ਕੀ ਇਸ ਵਿਚ ਸਾਫ ਤੌਰ 'ਤੇ ਸਾਡੇ ਦੀਨ ਦੀ ਨਿੰਦਿਆ ਤੇ ਹੱਤਕ ਨਹੀਂ ਕੀਤੀ ਗਈ ?

ਸ੍ਰੀ ਰਾਮ ਰਾਇ ਡਰ ਗਿਆ। ਉਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਸ਼ੇ ਤੋਂ ਥਿੜਕ ਗਿਆ। ਉਹ ਆਪਣੇ ਪਿਤਾ ਜੀ ਦੇ ਬਚਨ ਭੁੱਲ ਗਿਆ। ਉਸ ਨੇ ਔਰੰਗਜ਼ੇਬ ਨੂੰ ਖੁਸ਼ ਕਰਨ ਦਾ ਫੈਸਲਾ ਕੀਤਾ। ਇਸ ਕਰਕੇ ਉਸ ਨੇ ਕਿਹਾ, "ਨਹੀਂ ਬਾਦਸ਼ਾਹ! ਆਪ ਨੂੰ ਕਿਸੇ ਨੇ ਗਲਤ ਦੱਸਿਆ ਹੈ। ਗੁਰਬਾਣੀ ਵਿਚ 'ਮਿਟੀ ਮੁਸਲਮਾਨ ਕੀ' ਨਹੀਂ ਸਗੋਂ 'ਮਿਟੀ ਬੇਈਮਾਨ ਕੀ" ਲਿਖਿਆ ਹੈ।"

ਇਹ ਉੱਤਰ ਸੁਣ ਕੇ ਔਰੰਗਜ਼ੇਬ ਖੁਸ਼ ਹੋ ਗਿਆ। ਫੇਰ ਸ੍ਰੀ ਰਾਮ ਰਾਇ ਨੇ ਔਰੰਗਜ਼ੇਬ ਦੇ ਆਖੇ ਮੂਜਬ ਕਰਾਮਾਤ ਵੀ ਕਰ ਕੇ ਵਿਖਾਈ। ਬਾਦਸ਼ਾਹ ਨੇ ਉਸ ਨੂੰ ਦੂਨ ਦਾ ਇਲਾਕਾ ਜਾਗੀਰ ਵਜੋਂ ਦਿੱਤਾ। ਸ੍ਰੀ ਗੁਰੂ ਹਰਿਰਾਇ ਜੀ ਨੂੰ ਸ੍ਰੀ ਰਾਮਰਾਇ ਦੇ ਇਸ ਵਤੀਰੇ ਦਾ ਪਤਾ ਲੱਗਾ ਤਾਂ ਉਹ ਬੜੇ ਦੁਖੀ ਹੋਏ। ਆਪ ਨੇ ਕਿਹਾ, "ਰਾਮ ਰਾਇ ਨੇ ਗੁਰਬਾਣੀ ਦੀ ਤੁਕ ਵਿਗਾੜੀ ਹੈ। ਉਸ ਨੇ ਗੁਰੂ-ਘਰ ਦੀ ਰੀਤ ਦੇ ਉਲਟ ਕਰਾਮਾਤ ਵਿਖਾਈ ਹੈ, ਉਹ ਸਾਡੇ ਮੱਥੇ ਨਾ ਲੱਗੇ। ਸਾਡਾ ਹੁਣ ਉਸ ਦੇ ਨਾਲ ਕੋਈ ਵਾਸਤਾ ਨਹੀਂ।"

ਫੇਰ ਸ੍ਰੀ ਗੁਰੂ ਹਰਿ ਰਾਇ ਜੀ ਨੇ ਹੁਕਮ ਕਰ ਦਿੱਤਾ ਕਿ ਸਾਡੇ

ਮਗਰੋਂ ਸਾਡੇ ਛੋਟੇ ਸਾਹਿਬਜ਼ਾਦੇ ਸ੍ਰੀ ਹਰਿਕ੍ਰਿਸ਼ਨ ਜੀ 'ਗੁਰੂ' ਬਣਨਗੇ। ਇਹ ਸੁਣ ਕੇ ਸ੍ਰੀ ਰਾਮ ਰਾਇ ਨੂੰ ਹੋਰ ਵੀ ਵਧੇਰੇ ਅੱਗ ਲੱਗ ਗਈ। ਉਸ ਨੇ ਗੁਰਗੱਦੀ ਦੀ ਪ੍ਰਾਪਤੀ ਲਈ ਹੱਥ-ਪੈਰ ਮਾਰਨੇ ਸ਼ੁਰੂ ਕਰ ਦਿੱਤੇ। ਪਹਿਲਾਂ ਉਹ ਲਾਹੌਰ ਪੁੱਜਾ। ਉਥੇ ਉਹ ਹਾਕਮਾਂ ਨੂੰ ਮਿਲਿਆ। ਉਸ ਨੇ ਉਨ੍ਹਾਂ ਨੂੰ ਕਿਹਾ, "ਮੇਰੇ ਨਾਲ ਮੇਰੇ ਪਿਤਾ ਜੀ ਧੱਕਾ ਕਰਨ ਲੱਗੇ ਹਨ। ਮੈਂ ਉਨ੍ਹਾਂ ਦਾ ਵੱਡਾ ਪੁੱਤਰ ਹਾਂ। ਗੁਰ-ਗੱਦੀ 'ਤੇ ਮੇਰਾ ਹੱਕ ਹੈ ਪਰ ਉਹ ਮੇਰਾ ਹੱਕ ਮੈਥੋਂ ਖੋਹ ਕੇ ਮੇਰੇ ਛੋਟੇ ਭਰਾ ਨੂੰ ਦੇ ਰਹੇ ਹਨ। ਮੇਰਾ ਹੱਕ ਮੈਨੂੰ ਦਿਵਾਇਆ ਜਾਏ।"

ਪਰ ਉਨ੍ਹਾਂ ਹਾਕਮਾਂ ਨੇ ਉਸ ਦੀ ਸਹਾਇਤਾ ਕਰਨੋਂ ਨਾਂਹ ਕਰ ਦਿੱਤੀ। ਉਸ ਨੇ ਫੇਰ ਇਹ ਵੀ ਕਿਹਾ, "ਜੇ ਮੇਰਾ ਹੱਕ ਮੈਨੂੰ ਨਾ ਦਿੱਤਾ ਗਿਆ, ਤਾਂ ਮੈਂ ਗੁਰੂ ਦੀ ਡੱਟ ਕੇ ਵਿਰੋਧਤਾ ਕਰਾਂਗਾ ਅਤੇ ਆਪਣਾ ਹੱਕ ਖੋਹਣ ਵਾਲੇ ਨੂੰ ਚੈਨ ਨਹੀਂ ਲੈਣ ਦਿਆਂਗਾ।"

ਸ੍ਰੀ ਰਾਮਰਾਇ ਆਪਣੇ ਹੱਠ 'ਤੇ ਡਟਿਆ ਰਿਹਾ। ਸ੍ਰੀ ਗੁਰੂ ਹਰਿਰਾਇ ਜੀ ਜੋਤੀ ਜੋਤ ਸਮਾ ਗਏ। ਸ੍ਰੀ ਹਰਿਕ੍ਰਿਸ਼ਨ ਸਾਹਿਬ ਜੀ ਗੁਰੂ ਬਣ ਗਏ। ਰਾਮਰਾਇ ਨੇ ਔਰੰਗਜ਼ੇਬ ਪਾਸ ਜਾ ਰੌਲਾ ਪਾਇਆ। ਉਸ ਨੇ ਕਿਹਾ, "ਬਾਦਸ਼ਾਹ! ਮੇਰਾ ਹੱਕ ਮਾਰਿਆ ਗਿਆ ਹੈ। ਮੈਂ ਆਪ ਦਾ ਸੇਵਕ ਹਾਂ, ਇਸੇ ਕਰਕੇ ਮੇਰੇ ਨਾਲ ਧੱਕਾ ਹੋਇਆ ਹੈ। ਮੇਰਾ ਹੱਕ ਮੈਨੂੰ ਦਿਵਾਓ।"

ਔਰੰਗਜ਼ੇਬ ਨੂੰ ਸਾਰੀ ਗੱਲ ਸਮਝਾਈ ਗਈ। ਉਸ ਨੂੰ ਦੱਸਿਆ ਗਿਆ ਕਿ ਗੁਰ-ਗੱਦੀ ਕੋਈ ਜੱਦੀ ਜਾਇਦਾਦ ਨਹੀਂ। ਕੋਈ ਇਹ ਨਹੀਂ ਕਹਿ ਸਕਦਾ ਕਿ ਇਹ ਮੇਰਾ ਹੱਕ ਹੈ। ਇਹ ਤਾਂ ਉਸ ਨੂੰ ਮਿਲਦੀ ਹੈ, ਜਿਸ ਨੂੰ ਰੱਬ ਨੇ ਇਸ ਦੇ ਲਾਇਕ ਬਣਾਇਆ ਹੋਵੇ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਦੋਵੇਂ ਸਾਹਿਬਜ਼ਾਦੇ ਛੱਡ ਕੇ ਗੁਰਗੱਦੀ ਸ੍ਰੀ ਲਹਿਣਾ ਜੀ ਨੂੰ ਦਿੱਤੀ।

ਸ੍ਰੀ ਗੁਰੂ ਅੰਗਦ ਦੇਵ ਅਤੇ ਸ੍ਰੀ ਗੁਰੂ ਅਮਰਦਾਸ ਜੀ ਨੇ ਵੀ

ਆਪਣੇ ਪੁੱਤਰਾਂ ਨੂੰ ਛੱਡ ਕੇ ਗੁਰ-ਗੱਦੀ ਲਈ ਹੋਰ ਹੀ ਚੁਣੇ। ਗੁਰੂ ਰਾਮਦਾਸ ਜੀ ਨੇ ਆਪਣੇ ਵੱਡੇ ਪੁੱਤਰ ਨੂੰ ਛੱਡ ਕੇ ਸ੍ਰੀ ਅਰਜਨ ਦੇਵ ਜੀ ਨੂੰ ਗੁਰੂ ਬਣਾਇਆ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਪੁੱਤਰਾਂ ਨੂੰ ਛੱਡ ਕੇ ਗੁਰ-ਗੱਦੀ ਆਪਣੇ ਛੋਟੇ ਪੋਤਰੇ ਨੂੰ ਦਿੱਤੀ। ਇਸ ਸਭ ਕਾਸੇ ਦੇ ਹੁੰਦਿਆਂ ਸ੍ਰੀ ਗੁਰੂ ਹਰਿਰਾਇ ਸਾਹਿਬ ਦੀ ਕੀਤੀ ਚੋਣ ਨੂੰ ਰਾਮਰਾਇ ਕਿਵੇਂ ਉਲਟਾ ਸਕਦਾ ਹੈ ?

ਔਰੰਗਜ਼ੇਬ ਨੇ ਦਖਲ ਦੇਣੋਂ ਨਾਂਹ ਕਰ ਦਿੱਤੀ। ਪਰ ਸ੍ਰੀ ਰਾਮਰਾਇ ਨੇ ਹੱਠ ਨਾ ਛੱਡਿਆ। ਉਹ ਮੰਜੀ (ਗੱਦੀ) ਸਜਾ ਕੇ ਗੁਰੂ ਬਣ ਬੈਠਾ ਪਰ ਕਿਸੇ ਸਿੱਖ ਨੇ ਉਸ ਨੂੰ ਗੁਰੂ ਨਾ ਮੰਨਿਆ। ਹਾਰ ਕੇ ਉਹ ਬਾਦਸ਼ਾਹ ਵਲੋਂ ਮਿਲੀ ਜਾਗੀਰ ਵਿਚ ਜਾ ਵਸਿਆ। ਉਥੇ ਉਸ ਨੇ ਆਪਣਾ ਡੇਰਾ ਕਾਇਮ ਕਰ ਲਿਆ। ਗੁਰੂ-ਘਰ ਨੂੰ ਮੰਨਣ ਵਾਲਿਆਂ ਵਲੋਂ ਰਾਮ ਰਾਈਆਂ ਨਾਲ ਰੋਟੀ-ਬੇਟੀ ਦੀ ਕੋਈ ਸਾਂਝ ਨਾ ਕੀਤੀ ਜਾਵੇ।

## ਪ੍ਰਸ਼ਨ

**੧. ਔਰੰਗਜ਼ੇਬ ਨੂੰ ਸ੍ਰੀ ਗੁਰੂ ਹਰਿਰਾਇ ਸਾਹਿਬ ਵਿਰੁੱਧ ਕਿਸ ਨੇ ਅਤੇ ਕੀ ਸ਼ਿਕਾਇਤ ਕੀਤੀ ?**

**੨. ਸ੍ਰੀ ਰਾਮਰਾਇ ਕੌਣ ਸੀ ? ਉਸ ਨੂੰ ਦਿੱਲੀ ਕਿਉਂ ਘੱਲਿਆ ਗਿਆ ? ਤੁਰਨ ਸਮੇਂ ਉਸ ਨੂੰ ਗੁਰੂ ਜੀ ਨੇ ਕੀ ਹੁਕਮ ਦਿੱਤਾ ?**

**੩. ਸ੍ਰੀ ਰਾਮਰਾਇ ਦੇ ਔਰੰਗਜ਼ੇਬ ਪਾਸ ਪਹੁੰਚਣ 'ਤੇ ਕੀ ਹੋਇਆ?**

**੪. ਸ੍ਰੀ ਗੁਰੂ ਹਰਿਰਾਇ ਜੀ ਨੇ ਸ੍ਰੀ ਰਾਮਰਾਇ ਨੂੰ ਕਿਉਂ ਤਿਆਗ ਦਿੱਤਾ ?**

**੫. ਸ੍ਰੀ ਗੁਰੂ ਹਰਿ ਕ੍ਰਿਸ਼ਨ ਦੇ ਗੁਰੂ ਬਣਾਏ ਜਾਣ ਬਾਰੇ ਸ੍ਰੀ ਰਾਮ ਰਾਇ ਨੂੰ ਕੀ ਸ਼ਿਕਾਇਤ ਸੀ ? ਕਿਵੇਂ ?**

# ੧੨. ਖਾਲਸੇ ਦਾ ਜਨਮ

ਸੰਮਤ ੧੭੫੬ ਦੀ ਵੈਸਾਖੀ ਵਾਲੇ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਜਾਂ ਪਿਆਰਿਆਂ ਦੀ ਚੋਣ ਕੀਤੀ। ਇਹ ਚੋਣ ਸ੍ਰੀ ਅਨੰਦਪੁਰ ਸਾਹਿਬ ਵਿਚ ਉਸ ਥਾਂ ਕੀਤੀ ਗਈ ਜਿਥੇ ਮਗਰੋਂ ਗੁਰਦੁਆਰਾ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਬਣਿਆ। ਚੋਣ ਮਗਰੋਂ ਇਨ੍ਹਾਂ ਪੰਜਾਂ ਨੂੰ ਗੁਰੂ ਜੀ ਨੇ ਤੰਬੂ ਦੇ ਅੰਦਰ ਨਵੀਂ ਪੁਸ਼ਾਕ ਪਹਿਨਾਈ, ਸ਼ਸਤਰਾਂ ਨਾਲ ਸਜਾਇਆ ਅਤੇ ਸੰਗਤਾਂ ਦੇ ਸਾਹਮਣੇ ਲਿਆ ਖਲਿਹਾਰਿਆ। ਫੇਰ ਗੁਰੂ ਜੀ ਨੇ ਲੋਹੇ ਦੇ ਬਾਟੇ ਵਿਚ ਨਿਰਮਲ ਜਲ ਪਾਇਆ ਅਤੇ ਉਸ ਦੇ ਪਾਸ ਆਪ ਬੀਰ-ਆਸਣ ਹੋ ਕੇ ਬੈਠ ਗਏ।

ਸੁਰਤ ਵਾਹਿਗੁਰੂ ਨਾਲ ਜੋੜ ਕੇ ਆਪ ਗੁਰਬਾਣੀ ਦਾ ਪਾਠ ਕਰਨ ਅਤੇ ਖੰਡਾ ਜਲ ਵਿਚ ਫੇਰਨ ਲੱਗ ਪਏ। ਇਸ ਤਰ੍ਹਾਂ ਆਪ ਨੇ ਵਾਹਿਗੁਰੂ ਵਿਚ ਧਿਆਨ ਜੋੜ ਕੇ ਪੰਜਾਂ ਬਾਣੀਆਂ ਦਾ ਪਾਠ ਕੀਤਾ। ਨਾਲੋ-ਨਾਲ ਆਪ ਖੰਡਾ ਜਲ ਵਿਚ ਫੇਰੀ ਗਏ।

ਗੁਰੂ ਜੀ ਆਪਣੇ ਸਿੱਖਾਂ ਲਈ ਅੰਮ੍ਰਿਤ ਤਿਆਰ ਕਰ ਰਹੇ ਸਨ। ਅੰਮ੍ਰਿਤ ਤਿਆਰ ਹੋਣ ਵਾਲਾ ਹੀ ਸੀ ਕਿ ਮਾਤਾ ਸੁੰਦਰੀ ਜੀ ਪਤਾਸੇ ਲੈ ਕੇ ਆ ਗਏ। ਗੁਰੂ ਜੀ ਨੇ ਆਗਿਆ ਕੀਤੀ ਕਿ "ਪਤਾਸੇ ਅੰਮ੍ਰਿਤ ਵਿਚ ਪਾ ਦਿਓ।" ਨਾਲ ਹੀ ਆਪ ਨੇ ਕਿਹਾ, "ਖੰਡੇ ਨਾਲ ਤਿਆਰ ਕੀਤਾ ਅੰਮ੍ਰਿਤ ਸਿੱਖਾਂ ਵਿਚ ਬੀਰਾਂ, ਬਹਾਦਰਾਂ ਵਾਲੇ ਗੁਣ ਪੈਦਾ ਕਰੇਗਾ, ਪਰ ਅਸੀਂ ਚਾਹੁੰਦੇ ਹਾਂ ਕਿ ਸਾਡੇ ਸਿੱਖ ਪੱਥਰ ਜਿਹੇ

ਦਿਲਾਂ ਵਾਲੇ ਬਹਾਦਰ ਨਾ ਹੋਣ ਸਗੋਂ ਉਨ੍ਹਾਂ ਵਿਚ ਮਿਠਾਸ, ਪ੍ਰੇਮ ਅਤੇ ਨਰਮ-ਦਿਲੀ ਵੀ ਹੋਵੇ। ਡਾਢਿਆਂ ਜਾਬਰਾਂ ਨਾਲ ਉਹ ਲੋਹੇ ਵਰਗੇ ਹੋ ਕੇ ਡਟਣ ਪਰ ਗਰੀਬਾਂ, ਨਿਤਾਣਿਆਂ ਤੇ ਨਿਆਸਰਿਆਂ ਨਾਲ ਉਹ ਮਿੱਠੇ ਤੇ ਤਰਸਵਾਨ ਹੋ ਕੇ ਵਰਤਣ। ਉਹ ਪੂਰੇ ਸੂਰਬੀਰ ਵੀ ਹੋਣ ਅਤੇ ਪੂਰੇ ਸੰਤ ਵੀ। ਇਹ ਅੰਮ੍ਰਿਤ ਦੋਹਾਂ ਤਰ੍ਹਾਂ ਦੇ ਗੁਣ ਸਿੱਖਾਂ ਵਿਚ ਪੈਦਾ ਕਰੇਗਾ।'

ਜਦ ਅੰਮ੍ਰਿਤ ਤਿਆਰ ਹੋ ਗਿਆ ਤਾਂ ਗੁਰੂ ਜੀ ਅੰਮ੍ਰਿਤ ਵਾਲਾ ਬਾਟਾ ਦੋਹਾਂ ਹੱਥਾਂ ਵਿਚ ਲੈ ਕੇ ਖੜ੍ਹੇ ਹੋ ਗਏ। ਪੰਜ ਪਿਆਰੇ ਬੀਰ ਆਸਣ ਹੋ ਕੇ ਬਹਿ ਗਏ ਅਤੇ ਗੁਰੂ ਜੀ ਦੇ ਚਿਹਰੇ ਵੱਲ ਟਿਕ ਜੋੜ ਕੇ ਤੱਕਣ ਲੱਗ ਪਏ। ਗੁਰੂ ਜੀ ਨੇ ਪਹਿਲਾਂ ਪੰਜਾਂ ਪਿਆਰਿਆਂ ਨੂੰ ਪੰਜ ਚੂਲੇ ਅੰਮ੍ਰਿਤ ਦੇ ਛਕਾਏ। ਨਾਲੋ-ਨਾਲ ਉਹ ਹਰੇਕ ਨੂੰ ਕਹਿੰਦੇ ਸਨ, ਬੋਲ- 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ'। ਫੇਰ ਆਪ ਨੇ ਅੰਮ੍ਰਿਤ ਦੇ ਪੰਜ-ਪੰਜ ਛੱਟੇ ਉਨ੍ਹਾਂ ਦੀਆਂ ਅੱਖਾਂ ਵਿਚ ਮਾਰੇ ਅਤੇ ਪੰਜ-ਪੰਜ ਚੂਲੇ ਉਨ੍ਹਾਂ ਦੇ ਕੇਸਾਂ ਵਿਚ ਪਾਏ। ਇਸ ਤੋਂ ਮਗਰੋਂ ਗੁਰੂ ਜੀ ਨੇ ਉੱਚੀ ਆਵਾਜ਼ ਕਰ ਕੇ ਸੰਗਤਾਂ ਨੂੰ ਇਉਂ ਉਪਦੇਸ਼ ਦਿੱਤਾ—

*"ਇਹ ਪੰਜ ਪਿਆਰੇ ਹੁਣ ਖਾਲਸਾ ਸਜ ਗਏ ਹਨ। ਇਹ ਗੁਰੂ ਦੇ ਸਿੰਘ (ਸ਼ੇਰ) ਬਣ ਗਏ ਹਨ। ਇਹ ਹੁਣ ਭਾਈ ਦਇਆ ਰਾਮ, ਭਾਈ ਧਰਮ ਦਾਸ, ਭਾਈ ਮੁਹਕਮ ਚੰਦ, ਭਾਈ ਸਾਹਿਬ ਚੰਦ ਅਤੇ ਭਾਈ ਹਿੰਮਤ ਰਾਇ ਨਹੀਂ ਰਹੇ, ਇਹ ਸਗੋਂ ਸਿੰਘ ਸਾਹਿਬ ਭਾਈ ਦਇਆ ਸਿੰਘ, ਸਿੰਘ ਸਾਹਿਬ ਭਾਈ ਧਰਮ ਸਿੰਘ, ਸਿੰਘ ਸਾਹਿਬ ਭਾਈ ਮੁਹਕਮ ਸਿੰਘ, ਸਿੰਘ ਸਾਹਿਬ ਭਾਈ ਸਾਹਿਬ ਸਿੰਘ ਅਤੇ ਸਿੰਘ ਸਾਹਿਬ ਭਾਈ ਹਿੰਮਤ ਸਿੰਘ ਬਣ ਗਏ ਹਨ। ਇਹ ਨਵੀਂ ਖਾਲਸਾ ਕੌਮ ਸਜ ਗਈ ਹੈ। ਇਹਨਾਂ ਦੀਆਂ ਪਿਛਲੀਆਂ*

ਜਾਤਾਂ ਸਭ ਮਿਟ ਗਈਆਂ ਹਨ। ਇਹ ਹੁਣ ਸੂਰਬੀਰ ਖਾਲਸਾ ਕੌਮ ਦੇ ਅੰਗ ਹਨ। ਆਓ, ਹੋਰ ਵੀ ਸਿੱਖ ਨਿੱਤਰੋ, ਅੰਮ੍ਰਿਤ ਛਕੋ, ਜ਼ਾਤਾਂ, ਗੋਤਾਂ, ਬਰਾਦਰੀਆਂ ਦੇ ਭਰਮ ਛੱਡ ਕੇ ਖਾਲਸਾ ਕੌਮ ਸਜ ਜਾਓ। ਖ਼ਾਲਸਾ ਹੀ, ਤੁਹਾਡੀ ਜ਼ਾਤ, ਖ਼ਾਲਸਾ ਹੀ ਤੁਹਾਡੀ ਗੋਤ ਤੇ ਬਰਾਦਰੀ ਹੋਵੇਗੀ। ਤੁਸੀਂ ਸੰਤਾਂ ਜਿਹੇ ਧਰਮੀ ਪਰਉਪਕਾਰੀ ਅਤੇ ਰੱਬ ਦੇ ਪਿਆਰੇ ਹੋਵੋਗੇ, ਪਰ ਨਾਲ ਹੀ ਸੂਰਬੀਰਾਂ ਜਿਹੇ ਬਲੀ ਤੇ ਨਿਰਭੈ ਜੋਧੇ ਹੋਵੋਗੇ।"

"ਤੁਸੀਂ ਨਾ ਕਿਸੇ ਉੱਪਰ ਜਬਰ ਜ਼ੁਲਮ ਕਰੋਗੇ ਅਤੇ ਨਾ ਹੀ ਕਿਸੇ ਦਾ ਧੱਕਾ ਤੇ ਜ਼ੁਲਮ ਸਹਾਰੋਗੇ। ਨਹੀਂ, ਸਗੋਂ ਤੁਸੀਂ ਗਰੀਬਾਂ, ਨਿਤਾਣਿਆਂ ਅਤੇ ਅਨਾਥਾਂ ਨੂੰ ਜਾਬਰਾਂ ਦੀ ਧੱਕੇਸ਼ਾਹੀ ਤੋਂ ਬਚਾਓਗੇ। ਨਾ ਕਿਸੇ ਦਾ ਡਰ ਸਹੋ ਅਤੇ ਨਾ ਹੀ ਕਿਸੇ ਨੂੰ ਡਰ ਦਿਓ। ਹੱਕ ਦੀ ਕਮਾਈ ਕਰਨੀ, ਵੰਡ ਕੇ ਛਕਣਾ, ਨਾਮ ਜਪਣਾ ਅਤੇ ਗਰੀਬਾਂ ਅਨਾਥਾਂ ਦੀ ਰੱਖਿਆ, ਸੰਭਾਲ ਕਰਨੀ।"

"ਦੇਵੀਆਂ ਦੇਵਤਿਆਂ, ਪੱਥਰਾਂ, ਮੂਰਤੀਆਂ, ਮੜ੍ਹੀਆਂ ਕਬਰਾਂ ਆਦਿ ਦੀ ਮਾਨਤਾ ਨਹੀਂ ਕਰਨੀ। ਉਨ੍ਹਾਂ ਅੱਗੇ ਸਿਰ ਨਹੀਂ ਨਿਵਾਉਣਾ। ਪੰਜਾਂ ਕਕਾਰਾਂ ਦੀ ਰਹਿਤ ਰੱਖਣੀ। ਨੇਮ ਨਾਲ ਨਿੱਤਨੇਮ ਦਾ ਪਾਠ ਕਰਨਾ। ਹਰ ਵੇਲੇ 'ਵਾਹਿਗੁਰੂ' ਦਾ ਜਾਪ ਕਰਨਾ। ਕਿਸੇ ਦਾ ਬੁਰਾ ਨਹੀਂ ਤੱਕਣਾ, ਕਿਸੇ ਨਾਲ ਬੁਰਾ ਨਹੀਂ ਕਰਨਾ। ਸਭ ਦਾ ਭਲਾ ਮੰਗਣਾ ਅਤੇ ਸਭ ਦਾ ਭਲਾ ਕਰਨਾ। ਖਾਲਸੇ ਲਈ ਮਿਥੀ ਰਹਿਤ ਮਰਯਾਦਾ ਅਨੁਸਾਰ ਜੀਵਨ ਗੁਜ਼ਾਰਨਾ।"

ਫਿਰ ਸ੍ਰੀ ਦਸਮੇਸ਼ ਜੀ ਨੇ ਪੰਜਾਂ ਪਿਆਰਿਆਂ ਨੂੰ ਕਿਹਾ,

"ਜਿਸ ਤਰ੍ਹਾਂ ਅਸਾਂ ਅੰਮ੍ਰਿਤ ਤਿਆਰ ਕੀਤਾ ਸੀ, ਉਸੇ ਤਰ੍ਹਾਂ ਤੁਸੀਂ

ਪੰਜੇ ਰਲ ਕੇ ਅੰਮ੍ਰਿਤ ਤਿਆਰ ਕਰੋ।"

ਪੰਜੇ ਪਿਆਰੇ ਬਾਟੇ ਉਦਾਲੇ ਬੀਰ ਆਸਣ ਹੋ ਕੇ ਬੈਠ ਗਏ। ਬਾਟੇ ਵਿਚ ਜਲ ਅਤੇ ਪਤਾਸੇ ਪਾਏ ਗਏ। ਹਰੇਕ ਪਿਆਰਾ ਵਾਰੀ ਵਾਰੀ ਇਕ ਇਕ ਬਾਣੀ ਦਾ ਪਾਠ ਕਰਦਾ ਅਤੇ ਖੰਡਾ ਜਲ ਵਿਚ ਫੇਰਦਾ ਗਿਆ। ਬਾਕੀ ਦੇ ਚਾਰੇ ਇਕ-ਮਨ ਹੋ ਕੇ, 'ਵਾਹਿਗੁਰੂ' ਦਾ ਧਿਆਨ ਕਰ ਕੇ, ਬਾਟੇ ਵੱਲ ਤੱਕਦੇ ਰਹੇ।

ਜਦ ਪੰਜਾਂ ਪਿਆਰਿਆਂ ਨੇ ਅੰਮ੍ਰਿਤ ਤਿਆਰ ਕਰ ਲਿਆ, ਤਾਂ ਗੁਰੂ ਜੀ ਹੱਥ ਜੋੜ ਕੇ ਖੜ੍ਹੋ ਗਏ। ਉਨ੍ਹਾਂ ਨੇ ਆਪਣੀ ਹੱਥੀਂ ਸਜਾਏ ਪੰਜਾਂ ਸਿੰਘਾਂ ਪਿਆਰਿਆਂ ਪਾਸੋਂ ਅੰਮ੍ਰਿਤ ਦਾ ਦਾਨ ਮੰਗਿਆ। ਉਹ ਜੱਕੋ-ਤੱਕਿਆਂ ਵਿਚ ਪੈ ਗਏ। ਗੁਰੂ ਜੀ ਨੇ ਕਿਹਾ- ਝਕੋ ਨਾ, ਖਾਲਸਾ ਜੀ! ਤੁਸੀਂ ਹੁਣ ਮੇਰਾ ਖਾਸ ਰੂਪ ਖਾਲਸਾ ਬਣ ਗਏ ਹੋ। ਤੁਹਾਡੇ ਵਿਚ ਤੇ ਮੇਰੇ ਵਿਚ ਕੋਈ ਭਿੰਨ-ਭੇਤ ਨਹੀਂ ਰਹਿ ਗਿਆ। ਤੁਸੀਂ ਹੁਣ ਖਾਲਸਾ ਹੋ, ਖਾਲਸਾ ਗੁਰੂ ਹੈ, ਤੇ ਗੁਰੂ ਖਾਲਸਾ ਹੈ। ਮੈਨੂੰ ਵੀ ਅੰਮ੍ਰਿਤ ਛਕਾਓ, ਖਾਲਸਾ ਸਜਾਓ ਅਤੇ ਗੋਬਿੰਦ ਰਾਇ ਤੋਂ ਗੋਬਿੰਦ ਸਿੰਘ ਬਣਾਓ।"

ਗੁਰੂ ਜੀ ਨੇ ਪੰਜਾਂ ਪਿਆਰਿਆਂ ਪਾਸੋਂ ਅੰਮ੍ਰਿਤ ਛਕਿਆ। ਇਹ ਇਕ ਨਿਰਾਲੀ ਤੇ ਨਵੀਂ ਗੱਲ ਸੀ। ਅਜੇ ਤੀਕ ਕਿਸੇ ਵੀ ਧਰਮ ਦੇ ਆਗੂ ਨੇ ਆਪਣੇ ਚੇਲਿਆਂ ਨੂੰ ਆਪਣੇ ਗੁਰੂ ਦੀ ਪਦਵੀ ਨਹੀਂ ਸੀ ਦਿੱਤੀ। ਗੁਰੂ ਹੁੰਦੇ ਹੋਏ ਆਪ ਆਪਣੇ ਪੰਜਾਂ ਪਿਆਰਿਆਂ ਦੇ ਚੇਲੇ ਬਣੇ। ਜਿਸ ਤਰ੍ਹਾਂ ਆਪ ਨੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਇਆ ਸੀ, ਤਿਵੇਂ ਹੀ ਉਹਨਾਂ ਨੇ ਆਪ ਨੂੰ ਛਕਾਇਆ। ਇਸੇ ਕਰਕੇ ਤਾਂ ਭਾਈ ਗੁਰਦਾਸ ਦੂਜੇ ਨੇ ਆਪ ਜੀ ਬਾਰੇ ਲਿਖਿਆ ਹੈ-

*'ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ।'*

ਅੰਮ੍ਰਿਤ ਛਕ ਲੈਣ ਮਗਰੋਂ ਆਪ ਦੀ ਆਗਿਆ ਮੂਜਬ ਆਪ

ਦਾ ਨਾਂ ਸ੍ਰੀ ਗੁਰੂ ਗੋਬਿੰਦ ਰਾਇ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਹੋ ਗਿਆ।

ਫੇਰ ਪੰਜਾਂ ਪਿਆਰਿਆਂ ਨੇ ਹੋਰਨਾਂ ਸਿੱਖਾਂ ਨੂੰ ਅੰਮ੍ਰਿਤ ਛਕਾਇਆ।

## ਪ੍ਰਸ਼ਨ

੧. ਸ੍ਰੀ ਕਲਗੀਧਰ ਜੀ ਨੇ ਕਿਸ ਦਿਨ, ਕਿਸ ਥਾਂ ਅਤੇ ਕਿਸ ਤਰ੍ਹਾਂ ਅੰਮ੍ਰਿਤ ਤਿਆਰ ਕੀਤਾ ?

੨. ਗੁਰੂ ਦਸਮੇਸ਼ ਜੀ ਨੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਕਿਵੇਂ ਛਕਾਇਆ ਅਤੇ ਫੇਰ ਕੀ ਉਪਦੇਸ਼ ਕੀਤਾ ?

੩. ਸ੍ਰੀ ਕਲਗੀਧਰ ਜੀ ਨੂੰ 'ਆਪੇ ਗੁਰੂ ਚੇਲਾ' ਕਿਉਂ ਕਿਹਾ ਗਿਆ ?



## ੧੩. ਸ੍ਰੀ ਅਨੰਦਪੁਰ ਸਾਹਿਬ ਜੀ ਦਾ ਜੰਗ

ਪਹਾੜੀ ਰਾਜੇ ਵੀ ਅਤੇ ਮੁਸਲਮਾਨ ਹਾਕਮ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਵੈਰ ਰੱਖਦੇ ਸਨ। ਗੁਰੂ ਜੀ ਜਾਤ-ਪਾਤ ਦੇ ਫਰਕ ਵਿਤਕਰੇ ਮਿਟਾ ਕੇ ਸਭ ਜਾਤਾਂ ਦੇ ਲੋਕਾਂ ਨੂੰ ਬਰਾਬਰ ਕਰਨ ਦੇ ਜਤਨ ਕਰਦੇ ਸਨ। ਉਹ ਚਹੁੰਆਂ ਹੀ ਜਾਤਾਂ ਦੇ ਹਿੰਦੂਆਂ ਨੂੰ ਇਕੋ ਹੀ ਬਾਟੇ ਵਿਚੋਂ ਅੰਮ੍ਰਿਤ ਛਕਾਉਂਦੇ ਸਨ। ਇਸ ਤਰ੍ਹਾਂ ਉਹ ਛੂਤ-ਛਾਤ ਦੇ ਭਰਮਾਂ ਦੀ ਜੜ੍ਹ ਵੱਢ ਰਹੇ ਸਨ। ਪਹਾੜੀ ਰਾਜੇ ਅਤੇ ਉੱਚੀਆਂ ਜਾਤਾਂ ਦੇ ਹੋਰ ਹਿੰਦੂ ਜਾਤ-ਪਾਤ ਦੇ ਫਰਕਾਂ ਅਤੇ ਛੂਤ-ਛਾਤ ਨੂੰ ਹਿੰਦੂ ਧਰਮ ਦਾ ਜ਼ਰੂਰੀ ਅੰਗ ਸਮਝਦੇ ਸਨ। ਨਾਲੇ ਗੁਰੂ ਜੀ ਦੇਵੀ-ਦੇਵਤਿਆਂ ਦੀ ਅਤੇ ਮੂਰਤੀਆਂ ਦੀ ਪੂਜਾ ਮਨ੍ਹਾਂ ਕਰਦੇ ਸਨ। ਅਜਿਹੀ ਪੂਜਾ ਵੀ ਹਿੰਦੂ ਧਰਮ ਦਾ ਜ਼ਰੂਰੀ ਅੰਗ ਸੀ। ਇਸ ਕਰਕੇ ਪਹਾੜੀ ਰਾਜੇ ਗੁਰੂ ਜੀ ਦੇ ਵੈਰੀ ਬਣ ਗਏ ਸਨ। ਉਹ ਕਹਿੰਦੇ ਸਨ ਕਿ ਗੁਰੂ ਜੀ ਸਾਡਾ ਧਰਮ ਭ੍ਰਿਸ਼ਟ ਕਰ ਰਹੇ ਸਨ।

ਦੂਜੇ ਪਾਸੇ ਗੁਰੂ ਜੀ ਦੇਸ਼ ਨੂੰ ਮੁਸਲਮਾਨੀ ਰਾਜੇ ਦੇ ਜੂਲੇ ਹੇਠੋਂ ਕੱਢਣਾ ਚਾਹੁੰਦੇ ਸਨ। ਉਹ ਇਥੋਂ ਦੇ ਲੋਕਾਂ ਨੂੰ ਆਜ਼ਾਦ ਕਰਨਾ, ਕਰਾਉਣਾ ਚਾਹੁੰਦੇ ਸਨ। ਉਹ ਮੁਸਲਮਾਨੀ ਹਕੂਮਤ ਦੇ ਜਬਰਾਂ ਤੇ ਜ਼ੁਲਮਾਂ ਨੂੰ ਖਤਮ ਕਰਨਾ ਚਾਹੁੰਦੇ ਸਨ। ਉਹ ਇਨ੍ਹਾਂ ਜਬਰ-ਜ਼ੁਲਮਾਂ ਦੇ ਰਾਜ ਦੀ ਜੜ੍ਹ ਵੱਢਣ ਦੇ ਚਾਹਵਾਨ ਸਨ। ਇਸ ਕਰਕੇ ਮੁਸਲਮਾਨ ਹਾਕਮ ਸਭੇ ਹੀ ਗੁਰੂ ਜੀ ਦੇ ਵੈਰੀ ਸਨ।

ਪਹਿਲਾਂ ਤਾਂ ਪਹਾੜੀ ਰਾਜਿਆਂ ਨੇ ਇਕੱਠੇ ਹੋ ਕੇ ਗੁਰੂ ਜੀ ਨਾਲ

ਜੰਗ ਕੀਤੇ। ਗੁਰੂ ਜੀ ਦੀਆਂ ਫੌਜਾਂ ਨੇ ਪਹਾੜੀਆਂ ਦੇ ਬੁਰੀ ਤਰ੍ਹਾਂ ਦੰਦ ਭੰਨੇ। ਫੇਰ ਉਹਨਾਂ ਨੇ ਕੁਝ ਮੁਸਲਮਾਨ ਜਰਨੈਲਾਂ ਨੂੰ ਪੈਸੇ ਦੇ ਕੇ ਗੁਰੂ ਜੀ ਵਿਰੁੱਧ ਚੜ੍ਹਾ ਲਿਆਂਦਾ। ਆਪਣੀ ਫੌਜ ਵੀ ਉਹਨਾਂ ਦੇ ਨਾਲ ਮੈਦਾਨ ਵਿਚ ਲਿਆਂਦੀ, ਪਰ ਫੇਰ ਵੀ ਉਹਨਾਂ ਨੂੰ ਮੂੰਹ ਦੀ ਖਾ ਕੇ ਪਿਛਾਂਹ ਹਟਣਾ ਪਿਆ।

ਜਦ ਉਹ ਆਪਣੀ ਸਾਰੀ ਵਾਹ ਲਾ ਚੁੱਕੇ, ਤਾਂ ਉਹਨਾਂ ਨੇ ਦਿੱਲੀ ਦੇ ਬਾਦਸ਼ਾਹ ਔਰੰਗਜ਼ੇਬ ਨੂੰ ਜਾ ਭੜਕਾਇਆ। ਉਹਨਾਂ ਨੇ ਉਸ ਨੂੰ ਮਨਾ ਲਿਆ ਕਿ ਗੁਰੂ ਜੀ ਵਿਰੁੱਧ ਸ਼ਾਹੀ ਫੌਜ ਭੇਜੀ ਜਾਵੇ। ਦਿੱਲੀ ਦੇ ਬਾਦਸ਼ਾਹ ਨੇ ਆਪਣੀ ਬਹੁਤ ਸਾਰੀ ਫੌਜ ਭੇਜੀ। ਨਾਲੇ ਉਸ ਨੇ ਪੰਜਾਬ ਦੇ ਅਤੇ ਖਾਸ ਕਰਕੇ ਸਰਹਿੰਦ ਦੇ ਨਵਾਬ ਨੂੰ ਹੁਕਮ ਭੇਜਿਆ ਕਿ ਆਪਣੀ ਵੱਧ ਤੋਂ ਵੱਧ ਫੌਜ ਗੁਰੂ ਜੀ ਵਿਰੁੱਧ ਭੇਜੀ ਜਾਵੇ।

ਨਤੀਜਾ ਇਹ ਹੋਇਆ ਕਿ ਦਿੱਲੀਓਂ ਆਈ ਸ਼ਾਹੀ ਫੌਜ, ਪੰਜਾਬ ਦੇ ਨਵਾਬ ਦੀ ਫੌਜ, ਸਰਹਿੰਦ ਦੇ ਨਵਾਬ ਦੀ ਫੌਜ, ਪਹਾੜੀ ਰਾਜਿਆਂ ਦੀ ਫੌਜ ਅਤੇ ਪੰਜਾਬ ਦੇ ਮੁਸਲਮਾਨਾਂ, ਰਾਜਪੂਤਾਂ ਤੇ ਰੰਘੜਾਂ ਆਦਿਕ ਦੇ ਜਥੇ ਸਭ ਇਕੱਠੇ ਹੋ ਕੇ ਗੁਰੂ ਜੀ ਵਿਰੁੱਧ ਲੜਨ ਲਈ ਤਿਆਰ ਹੋ ਪਏ। ਉਹਨਾਂ ਨੇ ਸ੍ਰੀ ਅਨੰਦਪੁਰ ਸਾਹਿਬ ਉੱਪਰ ਚੜ੍ਹਾਈ ਕੀਤੀ। ਵੈਰੀ ਦਲ ਦੀ ਗਿਣਤੀ ਲੱਖਾਂ ਸੀ। ਗੁਰੂ ਜੀ ਦੀ ਫੌਜ ਮਸਾਂ ਦਸ ਕੁ ਹਜ਼ਾਰ ਸੀ, ਪਰ ਸਿੱਖ ਆਪਣੇ ਧਰਮ ਅਤੇ ਗੁਰੂ ਜੀ ਵਾਸਤੇ ਲੜ ਰਹੇ ਸਨ। ਵੈਰੀ ਦਲ ਦੇ ਬੰਦੇ ਭਾੜੇ ਦੇ ਟੱਟੂ ਜਾਂ ਤਨਖਾਹਦਾਰ ਜਾਂ ਮਾਂਗਵੀਂ ਧਾੜ ਸਨ। ਗੁਰੂ ਜੀ ਦੇ ਸਿੱਖਾਂ ਨੇ ਵੈਰੀਆਂ ਦੇ ਦੰਦ ਖੂਬ ਖੱਟੇ ਕੀਤੇ। ਜਿੰਨੇ ਵੀ ਹੱਲੇ ਵੈਰੀ ਦਲ ਨੇ ਕਿਲ੍ਹੇ ਉੱਪਰ ਕੀਤੇ ਖ਼ਾਲਸਾ ਫੌਜ ਨੇ ਉਹਨਾਂ ਸਭ ਦਾ ਮੂੰਹ-ਤੋੜਵਾਂ ਜਵਾਬ ਦਿੱਤਾ। ਫੇਰ ਵੈਰੀਆਂ ਨੇ ਸ਼ਹਿਰ ਦੇ ਕਿਲ੍ਹੇ ਦੁਆਲੇ ਘੇਰਾ ਘੱਤ ਲਿਆ ਅਤੇ ਅੰਦਰ ਰਸਦ-ਪਾਣੀ ਦਾ ਜਾਣਾ ਬੰਦ ਕਰ ਦਿੱਤਾ।

ਤਿੰਨ ਵਰ੍ਹੇ ਇਹੋ ਹਾਲ ਰਿਹਾ। ਵੈਰੀ ਦਲ ਵਾਲੇ ਅੱਕ ਗਏ।

ਉਨ੍ਹਾਂ ਨੇ ਚਲਾਕੀ ਖੇਡਣ ਦਾ ਫੈਸਲਾ ਕੀਤਾ। ਪਹਾੜੀ ਰਾਜਿਆਂ ਨੇ ਗੁਰੂ ਜੀ ਵੱਲ ਇੱਕ ਚਿੱਠੀ ਲਿਖੀ। ਇਸ ਵਿਚ ਉਹਨਾਂ ਨੇ ਗਊ ਦੀ ਸਹੁੰ ਖਾ ਕੇ ਕਿਹਾ, "ਜੇ ਤੁਸੀਂ ਕਿਲ੍ਹਾ ਖਾਲੀ ਕਰ ਕੇ ਕੁਝ ਚਿਰ ਲਈ ਚਲੇ ਜਾਵੋ ਤਾਂ ਅਸੀਂ ਤੁਹਾਨੂੰ ਕੋਈ ਖੇਚਲ ਤਕਲੀਫ ਨਹੀਂ ਦਿਆਂਗੇ ਅਤੇ ਫੌਜਾਂ ਵਾਪਸ ਲੈ ਜਾਵਾਂਗੇ।" ਇਸੇ ਤਰ੍ਹਾਂ ਇਕ ਚਿੱਠੀ ਔਰੰਗਜ਼ੇਬ ਵਲੋਂ ਆਈ ਵੀ ਅੰਦਰ ਭੇਜੀ ਗਈ। ਇਸ ਵਿਚ ਕੁਰਾਨ ਦੀ ਸਹੁੰ ਖਾ ਕੇ ਉਹੋ ਗੱਲ ਆਖੀ ਗਈ।

ਤਿੰਨ ਸਾਲਾਂ ਦੀ ਜੰਗ ਵਿਚ ਬਹੁਤ ਸਾਰੇ ਸਿੱਖ ਸ਼ਹੀਦ ਹੋ ਚੁੱਕੇ ਸਨ। ਬਾਕੀ ਦੇ ਭੁੱਖ, ਤੇਹ ਅਤੇ ਥਕੇਵੇਂ ਕਰਕੇ ਬਹੁਤ ਕਮਜ਼ੋਰ ਹੋ ਚੁੱਕੇ ਸਨ। ਉਹਨਾਂ ਨੇ ਗੁਰੂ ਜੀ ਨੂੰ ਆਖਿਆ ਕਿ ਕਿਲ੍ਹਾ ਖਾਲੀ ਕਰ ਕੇ ਚਲੇ ਚਲੀਏ। ਅੱਗੋਂ ਗੁਰੂ ਜੀ ਨੇ ਉੱਤਰ ਦਿੱਤਾ ਕਿ ਪਹਾੜੀ ਰਾਜਿਆਂ ਅਤੇ ਮੁਗ਼ਲ ਬਾਦਸ਼ਾਹ ਦੇ ਬੰਦਿਆਂ ਉੱਪਰ ਇਤਬਾਰ ਨਹੀਂ ਕਰਨਾ ਚਾਹੀਦਾ, ਪਰ ਸਿੱਖ ਥੱਕੇ-ਟੁੱਟੇ ਅਤੇ ਘਾਬਰੇ ਹੋਏ ਸਨ। ਉਹ ਜਾਣ ਲਈ ਜ਼ਿੱਦ ਕਰਨ ਲੱਗ ਪਏ। ਗੁਰੂ ਜੀ ਨੇ ਉਹਨਾਂ ਨੂੰ ਬੜਾ ਸਮਝਾਇਆ ਪਰ ਉਹ ਹਠ ਕਰ ਬੈਠੇ। ਅੰਤ ਨੂੰ ਗੁਰੂ ਜੀ ਨੇ ਕਿਹਾ— "ਚੰਗਾ ਫੇਰ ਜਿਨ੍ਹਾਂ ਨੇ ਜਾਣਾ ਹੈ, ਉਹ ਚਲੇ ਜਾਣ, ਪਰ ਪਹਿਲਾਂ ਸਾਨੂੰ ਬੇਦਾਵਾ ਲਿਖ ਕੇ ਦੇ ਜਾਣ। ਇਹ ਲਿਖ ਕੇ ਦੇਣ ਕਿ ਨਾ ਅਸੀਂ ਤੁਹਾਡੇ ਸਿੱਖ ਹਾਂ ਅਤੇ ਨਾ ਤੁਸੀਂ ਸਾਡੇ ਗੁਰੂ।" ਬਹੁਤ ਸਾਰੇ ਸਿੱਖਾਂ ਨੇ ਇਹ ਬੇਦਾਵਾ ਲਿਖ ਦਿੱਤਾ। ਬੇਦਾਵਾ ਲਿਖਣ ਵਾਲਿਆਂ ਵਿਚ ਮਾਝੇ, ਮਾਲਵੇ, ਦੁਆਬੇ ਆਦਿਕ ਸਭ ਇਲਾਕਿਆਂ ਦੇ ਸਿੱਖ ਸਨ। ਉਨ੍ਹਾਂ ਦੀ ਗਿਣਤੀ ਕਈ ਸੈਂਕੜੇ ਸੀ।

ਕੁਝ ਦਿਨ ਮਗਰੋਂ ਬਾਕੀ ਦੇ ਸਿੱਖਾਂ ਨੇ ਗੁਰੂ ਜੀ ਨੂੰ ਕਿਲ੍ਹਾ ਖਾਲੀ ਕਰ ਦੇਣ ਲਈ ਕਿਹਾ। ਗੁਰੂ ਜੀ ਨੇ ਕਿਹਾ, "ਚੰਗਾ, ਜਿਵੇਂ ਤੁਹਾਡੀ ਮਰਜ਼ੀ, ਪਰ ਔਖੇ ਹੋਵੋਗੇ!" ਕਿਲ੍ਹਾ ਖਾਲੀ ਕੀਤਾ ਗਿਆ। ਪਹਾੜੀਆਂ ਅਤੇ ਮੁਸਲਮਾਨਾਂ ਨੇ ਆਪਣੀਆਂ ਸਹੁੰਆਂ ਤੋੜ ਕੇ ਗੁਰੂ

ਜੀ ਉੱਪਰ ਮਗਰੋਂ ਹੱਲਾ ਕੀਤਾ। ਗੁਰੂ ਜੀ ਲੜਦੇ-ਭਿੜਦੇ ਸਰਸਾ ਨਦੀ ਪਾਰ ਕਰ ਗਏ। ਫੇਰ ਉਹ ਚਮਕੌਰ ਸਾਹਿਬ ਵੱਲ ਚਲੇ ਗਏ।

## ਪ੍ਰਸ਼ਨ

੧. ਪਹਾੜੀ ਰਾਜੇ ਅਤੇ ਮੁਸਲਮਾਨ ਹਾਕਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਵੈਰ ਕਿਉਂ ਰੱਖਦੇ ਸਨ ?

੨. ਸ੍ਰੀ ਅਨੰਦਪੁਰ ਸਾਹਿਬ ਦੇ ਜੰਗ ਦਾ ਅਤੇ ਬੇਦਾਵਾ ਲਿਖਣ ਦਾ ਹਾਲ ਦੱਸੋ?



## ੧੪. ਉੱਚ ਦੇ ਪੀਰ

ਸ੍ਰੀ ਅਨੰਦਪੁਰ ਸਾਹਿਬ ਤੋਂ ਚਲ ਕੇ ਵੈਰੀਆਂ ਦੀ ਫੌਜ ਨਾਲ ਲੜਦੇ-ਭਿੜਦੇ, ਗੁਰੂ ਗੋਬਿੰਦ ਸਿੰਘ ਜੀ ਚਮਕੌਰ ਪਿੰਡ ਪੁੱਜੇ। ਉਥੇ ਉਨ੍ਹਾਂ ਨੇ ਕਿਲ੍ਹੇ ਦੀ ਸ਼ਕਲ ਵਾਲੀ ਇਕ ਕੱਚੀ ਹਵੇਲੀ ਵਿਚ ਮੋਰਚੇ ਗੱਡ ਲਏ। ਉਨ੍ਹਾਂ ਨਾਲ ਦੋਵੇਂ ਵੱਡੇ ਸਾਹਿਬਜ਼ਾਦੇ, ਪੰਜ ਪਿਆਰੇ ਅਤੇ ਪੈਂਤੀ-ਕੁ ਸਿੱਖ ਸਨ। ਵੈਰੀ ਦਲ ਦੀ ਗਿਣਤੀ ਕਈ ਹਜ਼ਾਰਾਂ ਸੀ।

ਚਮਕੌਰ ਸਾਹਿਬ ਦੇ ਯੁੱਧ ਵਿਚ ਦੋਵੇਂ ਸਾਹਿਬਜ਼ਾਦੇ, ਪੰਜਾਂ ਵਿਚੋਂ ਤਿੰਨ ਪਿਆਰੇ ਅਤੇ ਕੇਵਲ ਪੰਜਾਂ ਤੋਂ ਬਿਨਾਂ ਬਾਕੀ ਦੇ ਸਭੇ ਸਿੱਖ ਸ਼ਹੀਦ ਹੋ ਗਏ। ਇਨ੍ਹਾਂ ਪੰਜਾਂ ਸਿੰਘਾਂ ਨੇ ਰਲ ਕੇ ਗੁਰੂ ਜੀ ਨੂੰ ਬੇਨਤੀ ਕੀਤੀ ਤੇ ਵਾਸਤੇ ਪਾਏ ਕਿ ਆਪ ਰਾਤੋ-ਰਾਤ ਇਥੋਂ ਚਲੇ ਜਾਓ। ਉਨ੍ਹਾਂ ਦੀ ਸਲਾਹ ਮੰਨ ਕੇ ਗੁਰੂ ਜੀ ਚਮਕੌਰ ਸਾਹਿਬ ਤੋਂ ਰਾਤ ਵੇਲੇ ਤੁਰ ਪਏ। ਦੋ ਪਿਆਰੇ ਭਾਈ ਦਇਆ ਸਿੰਘ ਜੀ ਤੇ ਭਾਈ ਧਰਮ ਸਿੰਘ ਜੀ ਅਤੇ ਇਕ ਹੋਰ ਸਿੰਘ ਭਾਈ ਮਾਨ ਸਿੰਘ ਜੀ ਆਪ ਦੇ ਨਾਲ ਤੁਰੇ।

ਹਨੇਰੇ ਵਿਚ ਇਹ ਤਿੰਨੇ ਸਿੰਘ ਗੁਰੂ ਜੀ ਨਾਲੋਂ ਨਿੱਖੜ ਗਏ। ਗੁਰੂ ਸਾਹਿਬ ਜੀ ਇਕੱਲੇ ਕਈ ਦਿਨ ਭੁੱਖਣ-ਭਾਣੇ ਸਫਰ ਕਰਦੇ ਗਏ। ਪੈਰ ਨੰਗੇ ਸਨ, ਉਹ ਕੰਡਿਆਂ ਨਾਲ ਵਿੰਨ੍ਹੇ ਗਏ। ਝਾੜੀਆਂ ਨਾਲ ਅੜ-ਅੜ ਕੇ ਕਪੜੇ ਵੀ ਲੀਰੋ-ਲੀਰ ਹੋ ਗਏ। ਭਰ ਸਿਆਲੇ ਦੀ ਰੁੱਤ ਸੀ। ਰਾਤ ਵੇਲੇ ਆਪ ਨੰਗੀ ਭੋਂ ਉੱਪਰ ਢੀਮ ਦਾ ਸਿਰਹਾਣਾ ਬਣਾ ਕੇ ਸੌਂਦੇ ਸਨ। ਸਰੀਰ ਕਮਜ਼ੋਰ ਹੋ ਗਿਆ, ਪਰ ਆਪ ਦਾ ਦਿਲ ਉਸੇ ਤਰ੍ਹਾਂ ਹੀ ਪੱਕਾ ਅਤੇ ਤਕੜਾ ਸੀ। ਇੰਨੀ ਤਕਲੀਫ ਵਿਚ ਵੀ ਆਪ ਹਰ ਵੇਲੇ ਚੜ੍ਹਦੀਆਂ ਕਲਾਂ ਵਿਚ ਰਹੇ।

ਇਸ ਤਰ੍ਹਾਂ ਭੁੱਖਣ-ਭਾਣੇ, ਥੱਕੇ ਹੋਏ ਅਤੇ ਕੰਡਿਆਂ ਨਾਲ ਵਿੰਨ੍ਹੇ,

ਨੰਗੀ ਪੈਰੀਂ ਸਫਰ ਕਰਦੇ-ਕਰਦੇ ਆਪ ਮਾਛੀਵਾੜੇ ਦੇ ਇਕ ਬਾਗ ਵਿਚ ਪੁੱਜੇ। ਉਥੇ ਆਪ ਟਿਕ ਗਏ। ਉਥੇ ਹੀ ਤਿੰਨੇ ਸਿੰਘ ਆਪ ਨੂੰ ਆ ਮਿਲੇ।

ਇਹ ਬਾਗ ਗੁਲਾਬੇ ਮਸੰਦ ਦਾ ਸੀ। ਉਸ ਨੂੰ ਗੁਰੂ ਜੀ ਦੇ ਆਉਣ ਦਾ ਪਤਾ ਲੱਗਾ। ਉਹ ਆਪ ਦੇ ਹਜ਼ੂਰ ਹਾਜ਼ਰ ਹੋਇਆ। ਉਹ ਉਨ੍ਹਾਂ ਨੂੰ ਆਪਣੇ ਘਰ ਲੈ ਗਿਆ ਅਤੇ ਚੁਬਾਰੇ ਵਿਚ ਉਤਾਰਾ ਕਰਾਇਆ। ਕੁਝ ਸਮਾਂ ਗੁਰੂ ਜੀ ਏਥੇ ਟਿਕੇ।

ਸਰਹਿੰਦ ਦੇ ਨਵਾਬ ਦੀ ਭੇਜੀ ਹੋਈ ਫੌਜ ਆਪ ਦੀ ਭਾਲ ਵਿਚ ਪਈ ਫਿਰਦੀ ਸੀ। ਉਹ ਸੂਹ ਕੱਢ-ਕੱਢ ਕੇ ਗੁਰੂ ਜੀ ਦਾ ਪਿੱਛਾ ਕਰ ਰਹੀ ਸੀ। ਇਸ ਲਈ ਗੁਰੂ ਜੀ ਨੇ ਏਥੋਂ ਅਗਾਂਹ ਚਲੇ ਜਾਣ ਦਾ ਫੈਸਲਾ ਕੀਤਾ।

ਮਾਛੀਵਾੜੇ ਵਿਚ ਦੋ ਪਠਾਣ ਭਰਾ ਰਹਿੰਦੇ ਸਨ। ਉਨ੍ਹਾਂ ਵਿਚੋਂ ਇਕ ਦਾ ਨਾਂ ਸੀ ਗਨੀ ਖ਼ਾਂ ਅਤੇ ਦੂਜੇ ਦਾ ਨਾਂ ਨਬੀ ਖਾਂ। ਉਹ ਦੋਵੇਂ ਭਰਾ ਕੁਝ ਸਮਾਂ ਸ੍ਰੀ ਦਸਮੇਸ਼ ਜੀ ਦੇ ਦਰਬਾਰ ਵਿਚ ਰਹੇ ਸਨ। ਉਹ ਗੁਰੂ ਜੀ ਦੇ ਪੱਕੇ ਪ੍ਰੇਮੀ ਸਨ। ਉਨ੍ਹਾਂ ਨੂੰ ਗੁਰੂ ਜੀ ਨਾਲ ਹੋਈ ਬੀਤੀ ਸਭ ਗੱਲ ਦਾ ਪਤਾ ਲੱਗਾ। ਉਹ ਬੜੇ ਦੁਖੀ ਹੋਏ। ਫੇਰ ਉਨ੍ਹਾਂ ਨੂੰ ਪਤਾ ਲੱਗਾ ਕਿ ਆਪ ਗੁਲਾਬੇ ਮਸੰਦ ਦੇ ਚੁਬਾਰੇ ਉਤਰੇ ਹੋਏ ਹਨ। ਉਨ੍ਹਾਂ ਨੂੰ ਇਹ ਵੀ ਸੂਹ ਮਿਲੀ ਕਿ ਸਰਹਿੰਦ ਦੇ ਨਵਾਬ ਦੀ ਫੌਜ ਆਪ ਜੀ ਦੀ ਭਾਲ ਵਿਚ ਇਧਰ ਆ ਰਹੀ ਹੈ। ਦੋਹਾਂ ਭਰਾਵਾਂ ਨੇ ਸਲਾਹ ਕੀਤੀ, "ਗੁਰੂ ਜੀ ਸਖ਼ਤ ਖ਼ਤਰੇ ਵਿਚ ਹਨ। ਸਾਡਾ ਫਰਜ਼ ਹੈ ਕਿ ਆਪ ਨੂੰ ਇਸ ਖ਼ਤਰੇ ਵਿਚੋਂ ਸਹੀ ਸਲਾਮਤ ਕੱਢੀਏ ਤੇ ਖ਼ਤਰੇ ਤੋਂ ਬਾਹਰਲੀ ਕਿਸੇ ਥਾਂ ਪਹੁੰਚਾਈਏ। ਇਹ ਸੇਵਾ ਕਰਦਿਆਂ ਜੇ ਜਾਨਾਂ ਵੀ ਚਲੀਆਂ ਜਾਣ, ਤਾਂ ਕੋਈ ਗੱਲ ਨਹੀਂ। ਕੋਈ ਅਜਿਹਾ ਢੰਗ ਬਣਾਈਏ ਕਿ ਸੱਪ ਵੀ ਮਰ ਜਾਵੇ ਅਤੇ ਸੋਟਾ ਵੀ ਬਚ ਰਹੇ।"

ਉਹ ਮਤਾ ਪਕਾਅ ਕੇ ਗੁਰੂ ਜੀ ਦੇ ਹਜ਼ੂਰ ਹਾਜ਼ਰ ਹੋਏ। ਉਹਨਾਂ ਦੀ ਸਲਾਹ ਮੰਨ ਕੇ ਗੁਰੂ ਜੀ ਨੇ ਨੀਲੇ ਕਪੜੇ ਪਹਿਨ ਲਏ ਕੇਸ ਪਿੱਛੇ

ਨੂੰ ਸੁੱਟ ਲਏ। ਇਸ ਤਰ੍ਹਾਂ ਮੁਸਲਮਾਨ ਫਕੀਰਾਂ ਜਿਹਾ ਭੇਸ ਬਣਾ ਕੇ ਆਪ ਇਕ ਪਾਲਕੀ ਵਿਚ ਬਹਿ ਗਏ। ਗਨੀ ਖਾਂ, ਨਬੀ ਖਾਂ, ਭਾਈ ਧਰਮ ਸਿੰਘ ਤੇ ਭਾਈ ਮਾਨ ਸਿੰਘ ਨੇ ਪਾਲਕੀ ਚੁੱਕੀ। ਭਾਈ ਦਇਆ ਸਿੰਘ ਪਿੱਛੇ-ਪਿੱਛੇ ਚੌਰ ਕਰਦੇ ਗਏ। ਜੇ ਕੋਈ ਰਾਹ ਵਿਚ ਪੁੱਛਦਾ, ਤਾਂ ਗਨੀ ਖਾਂ ਹੋਰੀਂ ਕਹਿ ਦੇਂਦੇ ਕਿ ਅਸੀਂ ਆਪਣੇ ਉੱਚ ਦੇ ਪੀਰ ਜੀ ਨੂੰ ਚੁੱਕ ਕੇ ਲੈ ਜਾ ਰਹੇ ਹਾਂ।

ਇਸ ਤਰ੍ਹਾਂ ਪੈਂਡਾ ਕਰਦਿਆਂ ਨੂੰ ਇਕ ਦਿਨ ਸਰਹਿੰਦ ਦੇ ਨਵਾਬ ਦੀ ਫੌਜ ਆ ਟੱਕਰੀ। ਪਾਲਕੀ ਖਲਿਹਾਰੀ ਗਈ। ਪਾਲਕੀ ਦੇ ਸਵਾਰ ਨੂੰ ਗਹੁ ਨਾਲ ਵੇਖਿਆ ਗਿਆ, ਪਰ ਕਿਸੇ ਨੇ ਅੱਗੇ ਗੁਰੂ ਜੀ ਨੂੰ ਡਿੱਠਾ ਨਹੀਂ ਸੀ ਹੋਇਆ। ਇਸ ਕਰਕੇ ਕੋਈ ਵੀ ਇਹ ਨਾ ਜਾਣ ਸਕਿਆ ਕਿ ਪਾਲਕੀ ਵਿਚ ਗੁਰੂ ਗੋਬਿੰਦ ਸਿੰਘ ਜੀ ਬੈਠੇ ਹਨ, ਜਿਨ੍ਹਾਂ ਦੀ ਉਹ ਭਾਲ ਕਰ ਰਹੇ ਹਨ।

ਫੌਜ ਦੇ ਸਰਦਾਰ ਨੇ ਪਾਲਕੀ ਚੁੱਕਣ ਵਾਲਿਆਂ ਤੋਂ ਪੁੱਛਿਆ ਕਿ "ਤੁਸੀਂ ਕਿਸ ਨੂੰ ਚੁੱਕੀ ਲਈ ਜਾ ਰਹੇ ਹੋ?" ਗਨੀ ਖ਼ਾਂ ਤੇ ਨਬੀ ਖ਼ਾਂ ਨੇ ਝੱਟ ਉੱਤਰ ਦਿੱਤਾ, "ਆਪਣੇ ਉੱਚ ਦੇ ਪੀਰ ਜੀ ਨੂੰ।" ਸਰਦਾਰ ਨੇ ਚੋਖੀ ਪੁੱਛ-ਗਿੱਛ ਕੀਤੀ। ਉਸ ਨੇ ਪਠਾਣਾਂ ਨੂੰ ਪੈਰਾਂ ਤੋਂ ਕੱਢਣਾ ਚਾਹਿਆ, ਪਰ ਪਠਾਣ ਭਰਾ ਆਪਣੀ ਗੱਲ ਉੱਪਰ ਡਟੇ ਰਹੇ ਅਤੇ ਗੱਲ ਦਾ ਝਟ-ਪਟ ਉੱਤਰ ਦੇਈ ਗਏ।

ਫੇਰ ਵੀ ਸਰਦਾਰ ਦੀ ਪੂਰੀ-ਪੂਰੀ ਤਸੱਲੀ ਨਾ ਹੋਈ। ਉਸ ਨੇ ਚੰਗੀ ਤਰ੍ਹਾਂ ਨਿਰਣਾ ਕਰਨ ਦਾ ਫੈਸਲਾ ਕੀਤਾ। ਇਸ ਗਰਜ਼ ਲਈ ਉਸ ਨੇ ਸਲੋਹ ਵਾਲੇ ਕਾਜ਼ੀ ਪੀਰ ਮੁਹੰਮਦ ਨੂੰ ਸੱਦ ਭੇਜਿਆ। ਉਸ ਕਾਜ਼ੀ ਤੋਂ ਗੁਰੂ ਜੀ ਨੇ ਫਾਰਸੀ ਪੜ੍ਹੀ ਸੀ। ਇਸ ਲਈ ਉਹ ਗੁਰੂ ਜੀ ਨੂੰ ਚੰਗੀ ਤਰ੍ਹਾਂ ਪਛਾਣਦਾ ਸੀ। ਉਸ ਨੂੰ ਕਿਹਾ ਗਿਆ ਕਿ "ਚੰਗੀ ਤਰ੍ਹਾਂ ਵੇਖ ਕੇ ਦੱਸੋ ਕਿ ਪਾਲਕੀ ਵਿਚ ਕੌਣ ਹੈ?"

ਕਾਜ਼ੀ ਨੂੰ ਗੁਰੂ ਜੀ ਨਾਲ ਬੀਤੀ ਦਾ ਪੂਰਾ-ਪੂਰਾ ਪਤਾ ਸੀ। ਉਹ

ਝੱਟ ਤਾੜ ਗਿਆ। ਉਸ ਨੇ ਦਿਲ ਵਿਚ ਸੋਚਿਆ, "ਗੁਰੂ ਜੀ ਨੂੰ ਇਸ ਔਕੜ ਵਿਚੋਂ ਕੱਢਣਾ ਚਾਹੀਦਾ ਹੈ।" ਇਹ ਸੋਚ ਕੇ ਉਸ ਨੇ ਫੌਜੀਆਂ ਨੂੰ ਕਿਹਾ, "ਇਨ੍ਹਾਂ ਮਹਾਂਪੁਰਖਾਂ ਨੂੰ ਨਾ ਰੋਕੋ ਇਹ ਸੱਚੇ ਸਾਈਂ ਪੁੱਜੇ ਹੋਏ ਫਕੀਰ ਹਨ।"

ਇਸ ਉੱਤਰ ਨਾਲ ਫੌਜੀਆਂ ਦੀ ਤਸੱਲੀ ਹੋਈ। ਉਹਨਾਂ ਨੇ 'ਉੱਚ ਦੇ ਪੀਰ' ਨੂੰ ਸਲਾਮ ਕੀਤੀ ਅਤੇ ਜਿਧਰ ਮੌਜ ਹੋਵੇ ਜਾਣ ਦੀ ਆਗਿਆ ਦਿੱਤੀ।

ਇਸ ਤਰ੍ਹਾਂ ਸਫਰ ਕਰਦੇ ਕਰਦੇ ਗੁਰੂ ਜੀ ਜ਼ਿਲ੍ਹਾ ਲੁਧਿਆਣਾ ਦੇ ਪਿੰਡ ਹੇਹਰ ਪੁੱਜੇ। ਇਥੇ ਮਹੰਤ ਕ੍ਰਿਪਾਲ ਦਾਸ ਨੇ ਆਪ ਜੀ ਦੀ ਸੇਵਾ ਕੀਤੀ। ਇਥੋਂ ਨਬੀ ਖ਼ਾਂ ਅਤੇ ਗਨੀ ਖ਼ਾਂ ਨੂੰ ਵਿਦਾ ਕੀਤਾ ਗਿਆ। ਆਪ ਨੇ ਉਹਨਾਂ ਨੂੰ ਸੋਨੇ ਦੇ ਕੜਿਆਂ ਦੀ ਜੋੜੀ ਦਿੱਤੀ ਅਤੇ ਇਕ ਹੁਕਮਨਾਮਾ ਲਿਖ ਕੇ ਸੰਗਤਾਂ ਦੇ ਨਾਂ ਦਿੱਤਾ। ਇਸ ਹੁਕਮਨਾਮੇ ਵਿਚ ਆਪ ਜੀ ਨੇ ਲਿਖਿਆ ਕਿ ਇਹ ਦੋਵੇਂ ਪਠਾਣ ਸਾਨੂੰ ਪੁੱਤਰਾਂ ਨਾਲੋਂ ਵੱਧ ਪਿਆਰੇ ਹਨ, ਹਰੇਕ ਸਿੱਖ ਇਹਨਾਂ ਦਾ ਆਦਰ-ਮਾਣ ਕਰੇ। ਇਕ ਹੁਕਮਨਾਮਾ ਆਪ ਨੇ ਕਾਜ਼ੀ ਪੀਰ ਮੁਹੰਮਦ ਨੂੰ ਵੀ ਦਿੱਤਾ। ਇਸ ਵਿਚ ਆਪ ਨੇ ਉਸ ਦੀ ਕੀਤੀ ਸੇਵਾ-ਸਹਾਇਤਾ ਦਾ ਜ਼ਿਕਰ ਕੀਤਾ ਅਤੇ ਸਿੱਖਾਂ ਨੂੰ ਹੁਕਮ ਕੀਤਾ ਕਿ ਉਸ ਦਾ ਆਦਰ-ਮਾਨ ਕੀਤਾ ਜਾਵੇ। ਇਹ ਹੁਕਮਨਾਮੇ ਉਨ੍ਹਾਂ ਦੀ ਔਲਾਦ ਪਾਸ ਹਨ।

## ਪ੍ਰਸ਼ਨ

੧. ਗੁਰੂ ਗੋਬਿੰਦ ਸਿੰਘ ਜੀ ਚਮਕੌਰ ਤੋਂ ਕਦ, ਕਿਉਂ ਅਤੇ ਕਿਵੇਂ ਨਿਕਲੇ ?

੨. ਗ਼ਨੀ ਖ਼ਾਂ ਨੇ ਤੇ ਨਬੀ ਖ਼ਾਂ ਕੌਣ ਸਨ? ਉਨ੍ਹਾਂ ਨੇ ਗੁਰੂ ਦਸਮੇਸ਼ ਜੀ ਦੀ ਕੀ ਸੇਵਾ ਕੀਤੀ ?

○○○

# ੧੫. ਗੁਰੂ ਗੋਬਿੰਦ ਸਿੰਘ ਜੀ ਦਾ ਜੋਤੀ–ਜੋਤ ਸਮਾਉਣਾ

ਦਿੱਲੀ ਦਾ ਬਾਦਸ਼ਾਹ ਔਰੰਗਜ਼ੇਬ ਮਰ ਗਿਆ। ਉਸ ਦੇ ਪੁੱਤਰਾਂ ਵਿਚਕਾਰ ਦਿੱਲੀ ਦੇ ਤਖ਼ਤ ਲਈ ਲੜਾਈ ਛਿੜ ਪਈ। ਇਹਨਾਂ ਵਿਚੋਂ ਵੱਡੇ ਦਾ ਨਾਂ ਬਹਾਦਰ ਸ਼ਾਹ ਸੀ। ਉਹ ਗੁਰੂ ਜੀ ਨੂੰ ਜਾਣਦਾ ਸੀ ਅਤੇ ਉਹਨਾਂ ਦੀ ਇੱਜ਼ਤ ਕਰਦਾ ਸੀ। ਉਸ ਨੇ ਗੁਰੂ ਜੀ ਤੋਂ ਸਹਾਇਤਾ ਮੰਗੀ। ਗੁਰੂ ਜੀ ਨੇ ਸਿੰਘ ਸੂਰਮਿਆਂ ਦਾ ਇਕ ਜਥਾ ਭਾਈ ਧਰਮ ਸਿੰਘ ਜੀ ਦੀ ਜਥੇਦਾਰੀ ਹੇਠ ਭੇਜਿਆ।

ਬਹਾਦਰ ਸ਼ਾਹ ਦੀ ਜਿੱਤ ਹੋਈ। ਉਹ ਦਿੱਲੀ ਦਾ ਬਾਦਸ਼ਾਹ ਬਣ ਗਿਆ। ਉਸ ਨੇ ਗੁਰੂ ਜੀ ਨੂੰ ਆਗਰੇ ਪਹੁੰਚ ਕੇ ਦਰਸ਼ਨ ਦੇਣ ਲਈ ਬੇਨਤੀ ਕੀਤੀ। ਗੁਰੂ ਜੀ ਉਸ ਨੂੰ ਆਗਰੇ ਜਾ ਕੇ ਮਿਲੇ। ਉਸ ਨੇ ਆਪ ਦਾ ਬੜਾ ਆਦਰ ਕੀਤਾ ਅਤੇ ਆਪ ਨੂੰ ਕੀਮਤੀ ਸਿਰੋਪਾ ਭੇਟ ਕੀਤਾ।

ਉਸ ਨੇ ਮਗਰੋਂ ਰਾਜਪੂਤਾਨੇ ਤੇ ਦੱਖਣ ਵੱਲ ਨੂੰ ਕੂਚ ਕੀਤਾ। ਗੁਰੂ ਜੀ ਵੀ ਨਾਲ ਹੀ ਤੁਰ ਪਏ। ਰਾਹ ਵਿਚ ਉਹ ਥਾਂ–ਥਾਂ ਸਿੱਖੀ ਪ੍ਰਚਾਰ ਕਰਦੇ ਗਏ। ਦੱਖਣ ਪਹੁੰਚ ਕੇ ਗੁਰੂ ਗੋਬਿੰਦ ਸਿੰਘ ਜੀ ਬਹਾਦਰ ਸ਼ਾਹ ਨਾਲੋਂ ਵੱਖ ਹੋ ਗਏ ਅਤੇ ਨਾਂਦੇੜ ਸ਼ਹਿਰ ਵਿਚ ਜਾ ਟਿਕੇ।

ਬਾਦਸ਼ਾਹ ਬਹਾਦਰ ਸ਼ਾਹ ਦੇ ਗੁਰੂ ਗੋਬਿੰਦ ਸਿੰਘ ਜੀ ਨਾਲ

ਵਧ ਰਹੇ ਮੇਲ-ਮਿਲਾਪ ਦੀ ਖ਼ਬਰ ਸੁਣ ਕੇ, ਸਰਹਿੰਦ ਦੇ ਨਵਾਬ ਵਜ਼ੀਰ ਖਾਂ ਨੂੰ ਪਿੱਸੂ ਪੈ ਗਏ। ਉਸ ਨੇ ਗੁਰੂ ਜੀ ਨੂੰ ਬਹੁਤ ਦੁੱਖ ਦਿੱਤੇ ਸਨ। ਅਨੰਦਪੁਰ ਸਾਹਿਬ ਦੇ ਘੇਰੇ ਦਾ ਵੀ ਉਹੀ ਮੋਢੀ ਸੀ। ਮਗਰੋਂ ਉਸ ਨੇ ਹੀ ਸਹੁੰਆਂ ਤੇ ਇਕਰਾਰ ਤੋੜ ਕੇ ਅਨੰਦਪੁਰ ਸਾਹਿਬੋਂ ਜਾ ਰਹੇ ਗੁਰੂ ਜੀ ਦਾ ਪਿੱਛਾ ਕੀਤਾ ਸੀ। ਉਸ ਨੇ ਹੀ ਚਮਕੌਰ ਸਾਹਿਬ ਵਿਚ ਵੱਡੇ ਸਾਹਿਬਜ਼ਾਦਿਆਂ ਨੂੰ ਅਤੇ ਸਰਹਿੰਦ ਵਿਚ ਛੋਟੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਵਾਇਆ ਸੀ। ਉਸ ਨੇ ਮਗਰੋਂ ਗੁਰੂ ਜੀ ਨੂੰ ਫੜਨ ਲਈ ਉਹਨਾਂ ਦੇ ਮਗਰ ਫੌਜਾਂ ਲਾਈਆਂ ਸਨ। ਉਸੇ ਨੇ ਹੀ ਮੁਕਤਸਰ ਸਾਹਿਬ ਗੁਰੂ ਜੀ ਨਾਲ ਜੰਗ ਕੀਤਾ ਸੀ।

ਇਹਨਾਂ ਕਰਤੂਤਾਂ ਕਰਕੇ ਉਹ ਡਰਦਾ ਸੀ ਕਿ ਜੇ ਬਹਾਦਰ ਸ਼ਾਹ ਤੇ ਗੁਰੂ ਜੀ ਦੀ ਆਪੋ ਵਿਚ ਪੱਕੀ ਸੁਲ੍ਹਾ-ਸਫਾਈ ਹੋ ਗਈ ਤਾਂ ਮੇਰੀ ਖੈਰ ਨਹੀਂ। ਉਸ ਨੂੰ ਇਹ ਯਕੀਨ ਹੋ ਗਿਆ ਕਿ ਜਦ ਤੀਕ ਗੁਰੂ ਜੀ ਜੀਉਂਦੇ ਰਹਿਣਗੇ, ਮੈਨੂੰ ਹਰ ਵੇਲੇ ਖ਼ਤਰਾ ਹੀ ਖ਼ਤਰਾ ਹੈ। ਇਸ ਕਰਕੇ ਉਸ ਨੇ ਗੁਰੂ ਜੀ ਨੂੰ ਕਤਲ ਕਰਵਾਉਣ ਦਾ ਫੈਸਲਾ ਕੀਤਾ।

ਇਸ ਗ਼ਰਜ਼ ਲਈ ਉਸ ਨੇ ਦੋ ਪਠਾਣ ਭਾੜੇ 'ਤੇ ਕੀਤੇ। ਉਹਨਾਂ ਨੂੰ ਉਸ ਨੇ ਨਾਂਦੇੜ ਭੇਜਿਆ। ਉਥੇ ਪਹੁੰਚ ਕੇ ਉਹ ਹਰ ਰੋਜ਼ ਗੁਰੂ ਜੀ ਦੇ ਦਰਬਾਰ ਵਿਚ ਹਾਜ਼ਰ ਹੋਣ ਲੱਗ ਪਏ। ਉਹ ਪੂਰੇ-ਪੂਰੇ ਪਖੰਡੀ ਸਨ। ਉਹ ਗੁਰੂ ਜੀ ਦੀ ਬੜੀ ਇੱਜ਼ਤ ਕਰਿਆ ਕਰਨ, ਉਹਨਾਂ ਦੇ ਬਚਨ ਬੜੇ ਧਿਆਨ ਨਾਲ ਤੇ ਅੱਖਾਂ ਮੀਟ-ਮੀਟ ਸੁਣਿਆ ਕਰਨ ਅਤੇ ਉਹਨਾਂ ਦੇ ਨੇੜੇ ਹੋ ਹੋ ਕੇ ਬੈਠਿਆ ਕਰਨ। ਸਾਰੇ ਸਿੱਖ ਉਹਨਾਂ ਨੂੰ ਬੜੇ ਪ੍ਰੇਮੀ ਭਗਤ ਸਮਝਣ ਲੱਗ ਪਏ। ਕਿਸੇ ਨੂੰ ਉਹਨਾਂ ਦੇ ਅੰਦਰਲੇ ਖੋਟ ਦਾ.ਪਤਾ ਨਹੀਂ ਸੀ।

ਉਹ ਮੌਕਿਆ ਤਾੜਦੇ ਰਹੇ। ਇਕ ਦਿਨ ਸ਼ਾਮੀਂ ਰਹਰਾਸਿ ਦੇ

ਦੀਵਾਨ ਮਗਰੋਂ ਗੁਰੂ ਜੀ ਆਰਾਮ ਕਰ ਰਹੇ ਸਨ। ਉਨ੍ਹਾਂ ਦੇ ਕੋਲ ਕੇਵਲ ਇਕ ਸਿੱਖ ਸੀ, ਉਹ ਵੀ ਉਂਘਲਾ ਰਿਹਾ ਸੀ। ਇਹ ਪਠਾਣ ਵੀ ਗੁਰੂ ਜੀ ਪਾਸ ਬੈਠੇ ਸਨ। ਉਹਨਾਂ ਨੇ ਵੇਖਿਆ ਕਿ ਸਿੱਖ ਸੇਵਾਦਾਰ ਨੀਂਦ ਦੇ ਝੂਟੇ ਲੈਣ ਲੱਗ ਪਿਆ ਹੈ ਅਤੇ ਗੁਰੂ ਜੀ ਦੀ ਵੀ ਅੱਖ ਲੱਗ ਗਈ ਹੈ। ਇਹੋ ਜਿਹੇ ਮੌਕੇ ਦੀ ਤਾਂ ਉਹ ਚਿਰਾਂ ਤੋਂ ਉਡੀਕ ਕਰ ਰਹੇ ਸਨ। ਉਹਨਾਂ ਨੇ ਝਟ-ਪਟ ਆਪਣਾ ਨੀਚ ਇਰਾਦਾ ਪੂਰਾ ਕਰਨ ਦਾ ਯਤਨ ਕੀਤਾ। ਉਹਨਾਂ ਵਿਚੋਂ ਇਕ ਨੇ ਗੁਰੂ ਜੀ ਦੀ ਖੱਬੀ ਵੱਖੀ ਵਿਚ ਛੁਰਾ ਖੋਭ ਦਿੱਤਾ। ਉਹ ਦੂਜੇ ਵਾਰ ਦੀ ਤਿਆਰੀ ਵਿਚ ਹੀ ਸੀ ਕਿ ਗੁਰੂ ਜੀ ਨੇ ਉਸ ਨੂੰ ਤਲਵਾਰ ਦੇ ਇਕੋ ਵਾਰ ਨਾਲ ਝਟਕਾ ਦਿੱਤਾ। ਦੂਜਾ ਪਠਾਣ ਭੱਜ ਉੱਠਿਆ, ਪਰ ਉਸ ਨੂੰ ਸਿੱਖਾਂ ਨੇ ਪਾਰ ਬੁਲਾ ਦਿੱਤਾ।

ਗੁਰੂ ਜੀ ਦਾ ਜ਼ਖ਼ਮ ਸੀਤਾ ਗਿਆ। ਇਹ ਜ਼ਖ਼ਮ ਰਾਜ਼ੀ ਹੋਣ ਲੱਗ ਪਿਆ। ਆਸ ਸੀ ਕਿ ਛੇਤੀ ਹੀ ਬਿਲਕੁਲ ਠੀਕ ਹੋ ਜਾਵੇਗਾ, ਪਰ ਵਾਹਿਗੁਰੂ ਦਾ ਹੁਕਮ ਕੁਝ ਹੋਰ ਹੀ ਸੀ। ਇਕ ਸਿੱਖ ਨੇ ਕੁਝ ਸ਼ਸਤਰ ਆਪ ਜੀ ਦੀ ਭੇਟਾ ਕੀਤੇ। ਉਹਨਾਂ ਵਿਚ ਇਕ ਵਧੀਆ ਤੇ ਸਖ਼ਤ ਕਮਾਨ ਸੀ, ਇਹ ਲਿਫਦੀ ਨਹੀਂ ਸੀ। ਗੁਰੂ ਜੀ ਇਸ ਨੂੰ ਲਿਫਾ ਕੇ ਚਿੱਲਾ ਚੜ੍ਹਾਉਣ ਲੱਗੇ। ਚਿੱਲਾ ਤਾਂ ਚੜ੍ਹ ਗਿਆ, ਪਰ ਆਪ ਜੀ ਦੇ ਜ਼ਖ਼ਮ ਦੇ ਤੋਪੇ ਟੁੱਟ ਗਏ। ਜ਼ਖ਼ਮ ਬਹੁਤ ਖਰਾਬ ਹੋ ਗਿਆ।

ਗੁਰੂ ਜੀ ਨੇ ਪ੍ਰਤੀਤ ਕੀਤਾ ਕਿ ਸਾਡੀ ਸੱਚ-ਖੰਡ ਵਾਪਸੀ ਦਾ ਸਮਾਂ ਆ ਗਿਆ। ਆਪ ਨੇ ਪੰਜ ਪੈਸੇ ਅਤੇ ਨਰੇਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਗੇ ਰੱਖ ਕੇ ਮੱਥਾ ਟੇਕਿਆ। ਇਸ ਤਰ੍ਹਾਂ ਆਪ ਨੇ ਗੁਰਿਆਈ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਦਿੱਤੀ। ਆਪ ਨੇ ਹੁਕਮ ਕੀਤਾ ਕਿ ਸਾਡੇ ਮਗਰੋਂ ਗ੍ਰੰਥ ਤੇ ਪੰਥ ਗੁਰੂ ਹੋਵੇਗਾ।

ਅਗਲੇ ਦਿਨ ਕੱਤਕ ਸੁਦੀ, ੫, ੧੭੬੩ (ਮੁਤਾਬਿਕ ੭

ਅਕਤੂਬਰ ਸੰਨ ੧੭੦੮) ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੋਤੀ-ਜੋਤ ਸਮਾ ਗਏ। ਉਸ ਥਾਂ ਸ੍ਰੀ ਹਜ਼ੂਰ ਸਾਹਿਬ ਅਬਚਲ ਨਗਰ ਗੁਰਦੁਆਰਾ ਹੈ। ਇਹ ਗੁਰਦੁਆਰਾ ਸਿੱਖਾਂ ਦਾ ਚੌਥਾ ਤਖ਼ਤ ਹੈ।

## ਪ੍ਰਸ਼ਨ

੧. ਸਰਹਿੰਦ ਦੇ ਨਵਾਬ ਵਜ਼ੀਰ ਖ਼ਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਕੀ ਕੀ ਵਧੀਕੀਆਂ ਕੀਤੀਆਂ ?

੨. ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ-ਜੋਤ ਸਮਾਉਣ ਦਾ ਕਾਰਨ ਕੀ ਤੇ ਕਿਵੇਂ ਬਣਿਆ ? ਸਰਹਿੰਦ ਦੇ ਨਵਾਬ ਦਾ ਇਸ ਵਿਚ ਕਿਥੋਂ ਤਕ ਹੱਥ ਸੀ ? ਉਸ ਨੇ ਇਹ ਕੁਝ ਕਿਉਂ ਕੀਤਾ ਤੇ ਕਿਵੇਂ ਕਰਵਾਇਆ ?



## ਦੂਜਾ ਹਿੱਸਾ

# ਗੁਰੂ ਸਾਹਿਬਾਂ ਦੇ ਸਮੇਂ ਦੇ ਪ੍ਰਸਿੱਧ ਗੁਰਸਿੱਖ

## ੧. ਬਾਬਾ ਬੁੱਢਾ ਜੀ

ਬਾਬਾ ਬੁੱਢਾ ਜੀ ਬੜੇ ਪ੍ਰਸਿੱਧ ਤੇ ਕਰਨੀ ਵਾਲੇ ਸਿੱਖ ਹੋਏ ਹਨ। ਇਨ੍ਹਾਂ ਨੇ ਸਿੱਖੀ ਦਾ ਉਪਦੇਸ਼ ਗੁਰੂ ਨਾਨਕ ਦੇਵ ਜੀ ਤੋਂ ਲਿਆ ਅਤੇ ਛੇ ਪਾਤਸ਼ਾਹੀਆਂ ਦੇ ਦਰਸ਼ਨ ਕੀਤੇ।

ਬਾਬਾ ਜੀ ਦਾ ਜਨਮ ਪਿੰਡ ਕੱਥੂ ਨੰਗਲ, ਜ਼ਿਲ੍ਹਾ ਅੰਮ੍ਰਿਤਸਰ ਵਿਚ ਸੰਮਤ ੧੫੬੫ ਵਿਚ ਹੋਇਆ। ਮਾਪਿਆਂ ਨੇ ਇਨ੍ਹਾਂ ਦਾ ਨਾਂ ਬੂੜਾ ਰੱਖਿਆ। ਮਗਰੋਂ ਇਨ੍ਹਾਂ ਦੇ ਮਾਪੇ ਰਮਦਾਸ ਰਹਿਣ ਲੱਗ ਪਏ। ਜਦ ਇਹ ਬਾਰਾਂ ਕੁ ਵਰ੍ਹਿਆਂ ਦੇ ਹੋਏ ਤਾਂ ਗੁਰੂ ਨਾਨਕ ਦੇਵ ਜੀ ਫਿਰਦੇ-ਫਿਰਾਂਦੇ ਰਮਦਾਸ ਦੇ ਪਾਸ ਆ ਠਹਿਰੇ। ਬੂੜਾ ਜੀ ਮੱਝਾਂ ਚਾਰਦੇ ਹੁੰਦੇ ਸਨ। ਇਨ੍ਹਾਂ ਨੇ ਗੁਰੂ ਜੀ ਦੇ ਦਰਸ਼ਨ ਕੀਤੇ। ਇਨ੍ਹਾਂ ਨੂੰ ਗੁਰੂ ਜੀ ਬੜੇ ਪਿਆਰੇ ਲੱਗੇ। ਇਨ੍ਹਾਂ ਦੇ ਮਨ ਵਿਚ ਗੁਰੂ ਜੀ ਦੀ ਸੇਵਾ ਕਰਨ ਦਾ ਚਾਅ ਉਠਿਆ। ਉਨ੍ਹਾਂ ਲਈ ਦੁੱਧ ਤੇ ਮੱਖਣ ਲੈ ਕੇ ਬੜੇ ਪ੍ਰੇਮ ਨਾਲ ਸੇਵਾ ਵਿਚ ਹਾਜ਼ਰ ਹੋਏ।

ਗੁਰੂ ਜੀ ਨੇ ਪੁੱਛਿਆ–"ਕਾਕਾ ਤੇਰਾ ਨਾਂ ਕੀ ਹੈ? ਤੂੰ ਕੀ ਕਰਦਾ ਹੁੰਦਾ ਹੈਂ?"

ਬੂੜਾ–"ਸੱਚੇ ਪਾਤਸ਼ਾਹ! ਮਾਪਿਆਂ ਨੇ ਮੇਰਾ ਨਾਂ ਬੂੜਾ ਰੱਖਿਆ

ਹੈ। ਮੈਂ ਮੱਝੀਆਂ ਦਾ ਵਾਗੀ ਹਾਂ।"

ਗੁਰੂ ਜੀ–"ਤੂੰ ਮਨ ਵਿਚ ਕੀ ਇੱਛਿਆ ਧਾਰ ਕੇ ਸਾਡੇ ਪਾਸ ਆਇਆ ਹੈਂ? ਤੂੰ ਕੀ ਚਾਹੁੰਦਾ ਹੈਂ?"

ਬੂੜਾ–"ਜੀ, ਮੇਰੀ ਬੇਨਤੀ ਹੈ ਕਿ ਮੈਨੂੰ ਮੌਤ ਦੇ ਦੁੱਖ ਤੋਂ ਬਚਾਓ, ਇਸ ਚੁਰਾਸੀ ਦੇ ਗੇੜ ਵਿਚੋਂ ਕੱਢੋ ਅਤੇ ਮੁਕਤੀ ਬਖਸ਼ੋ।"

ਗੁਰੂ ਜੀ– "ਕਾਕਾ, ਤੇਰੀ ਤਾਂ ਹਾਲਾਂ ਖੇਡਣ ਮੱਲਣ ਤੇ ਖਾਣ ਹੰਢਾਉਣ ਦੀ ਉਮਰ ਹੈ। ਤੈਨੂੰ ਮੌਤ ਅਤੇ ਮੁਕਤੀ ਦੇ ਖਿਆਲਾਂ ਨੇ ਕਿਵੇਂ ਆ ਫੜਿਆ? ਵੱਡਾ ਹੋਵੇਂਗਾ ਤਾਂ ਇਹ ਗੱਲਾਂ ਕਰੀਂ।"

ਬੂੜਾ–"ਮਹਾਰਾਜ ਜੀ ਮੌਤ ਦਾ ਕੀ ਵਿਸਾਹ ਹੈ? ਕੀ ਪਤਾ ਕਿਸ ਵੇਲੇ ਆ ਕੇ ਨੱਪ ਲਵੇ? ਕ। ਪਤਾ ਵੱਡਾ ਹੋਵਾਂ ਕਿ ਨਾ ਹੀ ਹੋਵਾਂ!"

ਗੁਰੂ ਜੀ–"ਤੈਨੂੰ ਇਹ ਸੋਚ ਕਿਵੇਂ ਫੁਰੀ?"

ਬੂੜਾ–"ਮਹਾਰਾਜ ਜੀ, ਕੁਝ ਚਿਰ ਹੋਇਆ, ਕੁਝ ਪਠਾਣ ਸਾਡੇ ਪਿੰਡ ਪਾਸ ਦੀ ਲੰਘੇ। ਉਹ ਬਦੋ-ਬਦੀ ਸਾਡੀਆਂ ਫਸਲਾਂ ਵੱਢ ਕੇ ਲੈ ਗਏ-ਪੱਕੀਆਂ ਵੀ, ਕੱਚੀਆਂ ਵੀ ਅਤੇ ਅੱਧ-ਪੱਕੀਆਂ ਵੀ। ਉਦੋਂ ਤੋਂ ਮੈਨੂੰ ਘੜੀ-ਮੁੜੀ ਖਿਆਲ ਆਉਂਦਾ ਰਹਿੰਦਾ ਹੈ ਕਿ ਜਿਵੇਂ ਪਠਾਣ ਕੱਚੀਆਂ, ਪੱਕੀਆਂ ਫਸਲਾਂ ਵੱਢ ਕੇ ਲੈ ਗਏ ਹਨ, ਤਿਵੇਂ ਹੀ ਮੌਤ ਵੀ ਬੱਚੇ, ਗੱਭਰੂ ਤੇ ਬੁੱਢੇ ਨੂੰ ਜਦੋਂ ਜੀਅ ਕਰੇ, ਆ ਨੱਪੇਗੀ। ਕੀ ਪਤਾ ਮੇਰੀ ਵਾਰੀ ਕਦੋਂ ਆ ਜਾਵੇ? ਇਸ ਲਈ ਮੈਂ ਮੌਤ ਤੋਂ ਡਰਦਾ ਹਾਂ। ਇਹ ਡਰ ਦੂਰ ਕਰੋ ਸੱਚੇ ਪਾਤਸ਼ਾਹ!"

ਗੁਰੂ ਜੀ ਹੱਸ ਪਏ ਤੇ ਕਹਿਣ ਲੱਗੇ, 'ਤੂੰ ਬੱਚਾ ਨਹੀਂ। ਤੂੰ ਤਾਂ ਬੁੱਢਾ ਹੈਂ। ਤੂੰ ਗੱਲਾਂ ਬੁੱਢਿਆਂ ਵਾਲੀਆਂ ਕਰਦਾ ਹੈਂ! ਤਕੜਾ ਹੋ। ਰੱਬ ਮੌਤ ਨਾਲੋਂ ਕਿਤੇ ਵੱਡਾ ਤੇ ਬਲੀ ਹੈ। ਜੇ ਤੂੰ ਰੱਬ ਦਾ ਹੋ ਜਾਵੇਂ, ਤਾਂ ਮੌਤ ਤੈਨੂੰ ਡਰਾ ਨਾ ਸਕੇਗੀ, ਉਹ ਤੈਥੋਂ ਡਰਨ ਲੱਗ ਪਵੇਗੀ, ਤੂੰ ਜਨਮ ਮਰਨ ਦੇ ਗੇੜ ਤੋਂ ਛੁਟ ਜਾਵੇਂਗਾ। ਰੱਬ ਨੂੰ ਹਰ ਵੇਲੇ ਚੇਤੇ ਰੱਖਿਆ

ਕਰ, ਉਸ ਦਾ ਨਾਮ ਜਪਿਆ ਕਰ, ਉਸ ਦੇ ਪੈਦਾ ਕੀਤੇ ਜੀਵਾਂ ਨਾਲ ਪਿਆਰ ਕਰਿਆ ਕਰ, ਉਨ੍ਹਾਂ ਦੀ ਪ੍ਰੇਮ ਨਾਲ ਸੇਵਾ ਕਰਿਆ ਕਰ, ਤੇਰੇ ਸੱਭੇ ਡਰ ਤੇ ਦੁੱਖ ਦੂਰ ਹੋ ਜਾਣਗੇ। ਤੈਨੂੰ ਮੁਕਤੀ ਮਿਲ ਜਾਵੇਗੀ।"

ਓਦੋਂ ਤੋਂ ਹੀ ਬੂੜਾ ਜੀ ਦਾ ਨਾਂ "ਬਾਬਾ ਬੁੱਢਾ ਜੀ" ਪੈ ਗਿਆ। ਬੁੱਢਾ ਜੀ ਨੇ ਸਿੱਖੀ ਧਾਰਨ ਕੀਤੀ। ਇਹ ਘਰ-ਬਾਰ ਛੱਡ ਕੇ ਗੁਰੂ ਜੀ ਦੇ ਦਰਬਾਰ ਵਿਚ ਰਹਿਣ ਲੱਗ ਪਏ। ਸਾਰਾ ਦਿਨ ਸੰਗਤਾਂ ਦੀ ਸੇਵਾ-ਟਹਿਲ ਕਰਦੇ ਅਤੇ ਨਾਮ ਜਪਦੇ ਰਹਿੰਦੇ। ਇਨ੍ਹਾਂ ਨੇ ਆਪਣਾ ਜੀਵਨ ਸਿੱਖੀ ਲਈ ਨਮੂਨਾ ਬਣਾਇਆ। ਇਨ੍ਹਾਂ ਦਾ ਗੁਰੂ-ਘਰ ਵਿਚ ਖਾਸ ਦਰਜਾ ਤੇ ਮਾਣ ਸੀ। ਗੁਰੂ ਨਾਨਕ ਦੇਵ ਜੀ ਇਹਨਾਂ ਉੱਪਰ ਬਹੁਤ ਹੀ ਪ੍ਰਸੰਨ ਸਨ। ਜਦੋਂ ਗੁਰੂ ਨਾਨਕ ਦੇਵ ਜੀ ਨੇ ਗੁਰ-ਗੱਦੀ ਗੁਰੂ ਅੰਗਦ ਦੇਵ ਜੀ ਨੂੰ ਸੌਂਪੀ, ਤਾਂ ਉਨ੍ਹਾਂ ਨੂੰ ਗੁਰਿਆਈ ਦਾ ਤਿਲਕ ਬਾਬਾ ਬੁੱਢਾ ਜੀ ਪਾਸੋਂ ਲਗਵਾਇਆ। ਤੀਜੀ, ਚੌਥੀ, ਪੰਜਵੀਂ ਅਤੇ ਛੇਵੀਂ ਪਾਤਸ਼ਾਹੀ ਨੂੰ ਵੀ ਗੁਰਿਆਈ ਦਾ ਤਿਲਕ ਬਾਬਾ ਬੁੱਢਾ ਜੀ ਨੇ ਹੀ ਲਾਇਆ।

ਜ਼ਿਲ੍ਹਾ ਅੰਮ੍ਰਿਤਸਰ ਦੇ ਝਬਾਲ ਪਿੰਡ ਦੇ ਪਾਸ ਕਾਫੀ ਭੋਇੰ ਗੁਰੂ ਜੀ ਨੂੰ ਭੇਟਾ ਹੋਈ ਸੀ। ਏਥੇ ਗੁਰੂ ਸਾਹਿਬਾਂ ਦੇ ਪਸ਼ੂ ਚਰਿਆ ਕਰਦੇ ਸਨ। ਇਸ ਭੋਇੰ ਨੂੰ "ਬੀੜ" ਆਖਦੇ ਸਨ। ਇਹ ਬਾਬਾ ਬੁੱਢਾ ਜੀ ਦੇ ਸਪੁਰਦ ਕੀਤੀ ਗਈ। ਬਾਬਾ ਜੀ ਨੇ ਆਪਣੀ ਉਮਰ ਦਾ ਬਹੁਤ ਸਾਰਾ ਹਿੱਸਾ ਬੀੜ ਵਿਚ ਗੁਜ਼ਾਰਿਆ। ਉਹ ਘਾਹ ਖੋਤ-ਖੋਤ ਕੇ ਗੁਰੂ ਜੀ ਦੇ ਘੋੜਿਆਂ ਤੇ ਮੱਝੀਆਂ ਨੂੰ ਪਾਇਆ ਕਰਦੇ ਸਨ। ਉਹ ਆਪਣੇ ਆਪ ਨੂੰ ਗੁਰੂ ਜੀ ਦਾ ਘਾਹੀ (ਘਾਹ ਖੋਤਣ ਵਾਲਾ) ਆਖਿਆ ਕਰਦੇ ਸਨ। ਇਸ ਬੀੜ ਦਾ ਨਾਂ "ਬਾਬੇ ਦੀ ਬੀੜ" ਪੈ ਗਿਆ। ਇਥੇ ਇਸ ਨਾਂ ਦਾ ਇਤਿਹਾਸਕ ਗੁਰਦੁਆਰਾ ਹੈ।

ਇਸੇ ਬੀੜ ਵਿਚ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਮਹਿਲ

ਮਾਤਾ ਗੰਗਾ ਜੀ, ਬਾਬਾ ਜੀ ਦੀ ਸੇਵਾ ਵਿਚ ਹਾਜ਼ਰ ਹੋਏ ਸਨ ਅਤੇ ਆਪ ਨੇ ਉਹਨਾਂ ਨੂੰ ਪੁੱਤਰ ਦਾ ਵਰ ਬਖਸ਼ਿਆ ਸੀ।

ਸ੍ਰੀ ਅੰਮ੍ਰਿਤਸਰ ਦੇ ਸਰੋਵਰ ਅਤੇ ਸ੍ਰੀ ਦਰਬਾਰ ਸਾਹਿਬ ਦੀ ਕਾਰ-ਸੇਵਾ ਦੇ ਆਪ ਮੁੱਖ-ਪ੍ਰਬੰਧਕ ਬਣੇ। ਸ੍ਰੀ ਦਰਬਾਰ ਸਾਹਿਬ ਦੀ ਪਰਕਰਮਾ ਵਿਚ ਉੱਤਰ-ਪੂਰਬ ਦੀ ਬਾਹੀ ਵੱਲ ਬਾਬਾ ਬੁੱਢਾ ਜੀ ਦੀ ਬੇਰੀ ਹੁਣ ਤੱਕ ਮੌਜੂਦ ਹੈ। ਇਸ ਬੇਰੀ ਹੇਠ ਬਹਿ ਕੇ ਸੰਗਤਾਂ ਪਾਸੋਂ ਉਹ ਠੀਕ ਢੰਗ ਨਾਲ ਸੇਵਾ ਕਰਵਾਇਆ ਕਰਦੇ ਸਨ ਅਤੇ ਰਾਜਾਂ-ਮਜ਼ਦੂਰਾਂ ਨੂੰ ਤਨਖਾਹਾਂ ਵੰਡਿਆ ਕਰਦੇ ਸਨ। ਆਪ ਸੰਗਤਾਂ ਨੂੰ ਕਹੀਆਂ, ਟੋਕਰੀਆਂ ਅਤੇ ਹੋਰ ਸਮਿਆਨ ਦਿਆ ਕਰਦੇ ਸਨ ਅਤੇ ਸਾਰੇ ਕੰਮ ਦੀ ਨਿਗਰਾਨੀ ਕਰਿਆ ਕਰਦੇ ਸਨ।

ਆਪ ਦਾ ਗੁਰੂ-ਘਰ ਵਿਚ ਬਹੁਤ ਮਾਣ ਸੀ। ਗੁਰੂ ਅਰਜਨ ਦੇਵ ਜੀ ਨੇ ਆਪਣੇ ਸਾਹਿਬਜ਼ਾਦੇ ਸ੍ਰੀ ਹਰਿਗੋਬਿੰਦ ਸਾਹਿਬ ਦੀ ਪੜ੍ਹਾਈ ਸਿਖਲਾਈ ਦਾ ਕੰਮ ਆਪ ਦੇ ਹੀ ਸਪੁਰਦ ਕੀਤਾ। ਇਹਨਾਂ ਨੇ ਸ੍ਰੀ ਹਰਿਗੋਬਿੰਦ ਸਾਹਿਬ ਨੂੰ ਗੁਰਮੁਖੀ ਤੇ ਗੁਰਬਾਣੀ ਪੜ੍ਹਾਈ ਅਤੇ ਨਾਲ ਹੀ ਘੋੜੇ ਦੀ ਸਵਾਰੀ, ਸ਼ਸਤਰਾਂ ਦੀ ਵਰਤੋਂ, ਕੁਸ਼ਤੀ ਅਤੇ ਹੋਰ ਸਰੀਰਕ ਸਿਖਲਾਈ ਭੀ ਕਰਾਈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦੂਜੇ ਸਾਹਿਬਜ਼ਾਦਿਆਂ ਨੂੰ ਵੀ ਬਾਬਾ ਜੀ ਨੇ ਹੀ ਸਿਖਲਾਈ ਪੜ੍ਹਾਈ ਕਰਾਈ।

ਜਦੋਂ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਕਰਾ ਕੇ ਉਸ ਦਾ ਪ੍ਰਕਾਸ਼ ਸ੍ਰੀ ਦਰਬਾਰ ਸਾਹਿਬ ਵਿਚ ਕੀਤਾ ਤਾਂ ਉਹਨਾਂ ਨੇ ਬਾਬਾ ਬੁੱਢਾ ਜੀ ਨੂੰ ਸ੍ਰੀ ਦਰਬਾਰ ਸਾਹਿਬ ਦਾ ਪਹਿਲਾ ਗ੍ਰੰਥੀ ਨਿਯਤ ਕੀਤਾ।

ਬਾਬਾ ਬੁੱਢਾ ਜੀ ਸਵਾ ਕੁ ਸੌ ਵਰ੍ਹੇ ਦੀ ਉਮਰ ਭੋਗ ਕੇ ਸੰਮਤ ੧੬੮੮ ਵਿਚ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ, ਪਿੰਡ ਰਮਦਾਸ

ਵਿਚ ਸੁਰਗਵਾਸ ਹੋਏ। ਗੁਰੂ ਜੀ ਨੇ ਬਾਬਾ ਜੀ ਦਾ ਸਸਕਾਰ ਆਪਣੀ ਹੱਥੀਂ ਕੀਤਾ। ਸਸਕਾਰ ਵਾਲੀ ਥਾਂ ਇਕ ਸੁੰਦਰ ਮੰਦਰ ਹੈ। ਇਸ ਦਾ ਨਾਂ "ਸੱਚਖੰਡ" ਹੈ। ਇਹ ਇਤਿਹਾਸਕ ਗੁਰਦੁਆਰਾ ਹੈ।

## ਪ੍ਰਸ਼ਨ

੧. ਬਾਬਾ ਬੁੱਢਾ ਜੀ ਦਾ ਗੁਰੂ ਨਾਨਕ ਦੇਵ ਜੀ ਨਾਲ ਕਿੱਥੇ, ਕਦੋਂ ਅਤੇ ਕਿਵੇਂ ਮੇਲ ਹੋਇਆ? ਉਹਨਾਂ ਦਾ ਇਹ ਨਾਂ ਕਿਵੇਂ ਪਿਆ ?

੨. ਬਾਬਾ ਬੁੱਢਾ ਜੀ ਦਾ ਜੀਵਨ ਦੱਸੋ ?

੩. ਬਾਬੇ ਦੀ ਬੀੜ ਕਿੱਥੇ ਹੈ ? ਉਸ ਦਾ ਇਹ ਨਾਂ ਕਿਵੇਂ ਪਿਆ ?



# ੨. ਭਾਈ ਜੋਧ ਦੇਵਤਾ

ਭਾਈ ਜੋਧ ਦੇਵਤਾ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਮੇਂ ਹੋਇਆ ਹੈ। ਇਹ ਉੱਚੀ ਗੋਤ ਦਾ ਬ੍ਰਾਹਮਣ ਸੀ। ਇਸ ਵਿਚ ਜਾਤ ਦਾ ਹੰਕਾਰ ਵੀ ਚੋਖਾ ਸੀ। ਇਸ ਹੰਕਾਰ ਕਰਕੇ ਇਹ ਹੋਰ ਜਾਤਾਂ ਵਾਲਿਆਂ ਨੂੰ ਨੀਵਾਂ ਸਮਝਿਆ ਕਰਦਾ ਸੀ ਅਤੇ ਉਹਨਾਂ ਤੋਂ ਨਫਰਤ ਕਰਦਾ ਹੁੰਦਾ ਸੀ। ਹੋਰਨਾਂ ਨੂੰ ਮਾੜਾ ਤੇ ਨੀਵਾਂ ਸਮਝਣ ਵਾਲੇ, ਨਫਰਤ ਕਰਨ ਵਾਲੇ ਹੰਕਾਰੀ ਬੰਦੇ ਦਾ ਮਨ ਕਦੇ ਸ਼ਾਂਤ ਤੇ ਸੁਖੀ ਨਹੀਂ ਹੁੰਦਾ; ਉਹ ਸੜਦਾ ਭੁੱਜਦਾ ਤੇ ਭਟਕਦਾ ਹੀ ਰਹਿੰਦਾ ਹੈ। ਇਹੋ ਹਾਲ ਜੋਧ ਬ੍ਰਾਹਮਣ ਦਾ ਸੀ।

ਉਸ ਦੇ ਭਾਗ ਜਾਗ ਪਏ। ਉਹ ਆਪਣੇ ਮਨ ਦੀ ਹਾਲਤ ਤੋਂ ਤੰਗ ਆ ਗਿਆ। ਉਸ ਦੇ ਮਨ ਵਿਚ ਚਾਹ ਪੈਦਾ ਹੋਈ ਕਿ ਸੁਖ ਤੇ ਸ਼ਾਂਤੀ ਪ੍ਰਾਪਤ ਹੋਵੇ ਤਾਂ ਠੀਕ ਹੈ। ਉਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਉੱਪਰ ਬਿਰਾਜੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਦੱਸ ਪਈ। ਉਸ ਨੂੰ ਪਤਾ ਲੱਗਾ ਕਿ ਗੁਰੂ ਜੀ ਦੇ ਦਰਬਾਰ ਵਿਚ ਦੁਖੀਆਂ ਦੇ ਦੁੱਖ ਦੂਰ ਹੋ ਜਾਂਦੇ ਹਨ ਅਤੇ ਉਹਨਾਂ ਦੇ ਮਨ, ਸੁਖ ਤੇ ਸ਼ਾਂਤੀ ਨਾਲ ਭਰਪੂਰ ਹੋ ਜਾਂਦੇ ਹਨ।

ਇਹ ਗੱਲ ਸੁਣ ਕੇ ਉਹ ਖਡੂਰ ਸਾਹਿਬ ਪੁੱਜਾ। ਉਸ ਨੇ ਗੁਰੂ ਜੀ ਨੂੰ ਮੱਥਾ ਟੇਕਿਆ ਅਤੇ ਲੰਗਰ ਦੀ ਸੇਵਾ ਵਿਚ ਜੁੱਟ ਪਿਆ। ਪੜ੍ਹਿਆ-ਲਿਖਿਆ ਹੋਣ ਕਰਕੇ ਉਹ ਲੰਗਰ ਲਈ ਆਈ ਰਸਦ, ਮਾਇਆ ਦਾ ਲੇਖਾ ਵੀ ਰੱਖਦਾ ਸੀ। ਉਹ ਜਤਨ ਕਰਦਾ ਸੀ ਕਿ ਇਹ ਰਸਦ ਅਤੇ ਮਾਇਆ ਅਜਾਈਂ ਨਾ ਜਾਵੇ, ਸਗੋਂ ਚੰਗੇ ਤੋਂ ਚੰਗੇ ਅਰਥ

ਲੱਗੇ। ਲੇਖੇ-ਪੱਤੇ ਅਤੇ ਪ੍ਰਬੰਧ ਤੋਂ ਬਿਨਾਂ ਉਹ ਲੰਗਰ ਵਿਚ ਹਰ ਤਰ੍ਹਾਂ ਦੀ ਸੇਵਾ ਵੀ ਕਰਦਾ ਰਹਿੰਦਾ ਸੀ। ਉਹ ਸਾਰਾ ਦਿਨ ਅਤੇ ਚੋਖੀ ਰਾਤ ਤੀਕ ਇਸੇ ਸੇਵਾ ਵਿਚ ਜੁਟਿਆ ਰਹਿੰਦਾ ਸੀ। ਨਾਲ ਹੀ ਉਹ ਹਰ ਵੇਲੇ ਵਾਹਿਗੁਰੂ ਦਾ ਨਾਮ ਜਪਦਾ ਰਹਿੰਦਾ ਸੀ।

ਉਹ ਗੁਰੂ ਕੇ ਲੰਗਰ ਦੀ ਸੇਵਾ ਸਾਰਾ ਜ਼ੋਰ ਲਾ ਕੇ ਕਰਦਾ। ਲੰਗਰ ਤਿਆਰ ਕਰਦਾ ਅਤੇ ਆਏ-ਗਏ ਨੂੰ ਪ੍ਰਸ਼ਾਦ ਛਕਾਉਂਦਾ ਪਰ ਉਹ ਆਪ ਲੰਗਰੋਂ ਪ੍ਰਸ਼ਾਦ ਨਾ ਛਕਿਆ ਕਰੇ। ਉਹ ਕਿਸੇ ਨੂੰ ਪਤਾ ਵੀ ਨਾ ਲੱਗਣ ਦਿਆ ਕਰੇ ਕਿ ਉਹ ਭੋਜਨ ਕਿਵੇਂ ਕਰਦਾ ਹੈ, ਕੀ ਖਾਂਦਾ ਹੈ ਤੇ ਕਿਥੋਂ ਖਾਂਦਾ ਹੈ? ਭਾਈ ਜੋਧ ਦੇਵਤਾ ਇਉਂ ਕਰਦਾ ਸੀ ਕਿ ਜਦੋਂ ਸੰਗਤ ਪ੍ਰਸ਼ਾਦ ਛਕ ਚੁਕਦੀ, ਤਾਂ ਉਹ ਪੱਤਲਾਂ ਚੁਕਵਾ ਕੇ ਇਕ ਸਾਫ ਥਾਂ ਰਖਵਾ ਦੇਂਦਾ। ਜਦ ਲੰਗਰ ਹੋ ਚੁਕਣਾ, ਤਾਂ ਜੋਧ ਨੇ ਇਨ੍ਹਾਂ ਪੱਤਲਾਂ ਵਿਚੋਂ ਪੇਟ ਭਰਨ ਜੋਗਾ ਅੰਨ ਇਕੱਠਾ ਕਰ ਲੈਣਾ ਅਤੇ ਵਾਹਿਗੁਰੂ ਦਾ ਨਾਮ ਲੈ ਕੇ ਛਕ ਲੈਣਾ। ਕਿੰਨਾ ਹੀ ਚਿਰ ਉਹ ਇਸ ਤਰ੍ਹਾਂ ਸੰਗਤਾਂ ਦਾ ਸੀਤ ਪ੍ਰਸ਼ਾਦ ਅਰਥਾਤ ਜੂਠ ਖਾ ਕੇ ਗੁਜ਼ਾਰਾ ਕਰਦਾ ਰਿਹਾ। ਇਹ ਗੱਲ ਗੁਰੂ ਜੀ ਤੀਕ ਪਹੁੰਚ ਗਈ। ਗੁਰੂ ਜੀ ਨੇ ਉਸ ਨੂੰ ਸੱਦਿਆ ਅਤੇ ਪਿਆਰ ਨਾਲ ਪੁੱਛਿਆ, "ਜੋਧ ਭਾਈ! ਤੂੰ ਪ੍ਰਸ਼ਾਦ ਕਿਥੋਂ ਛਕਦਾ ਹੈਂ?"

ਜੋਧ—ਸੱਚੇ ਪਾਤਸ਼ਾਹ! ਆਪ ਜੀ ਦੇ ਲੰਗਰੋਂ ਹੀ ਪੇਟ ਭਰਨ ਜੋਗੀ ਦਾਤ ਮਿਲ ਜਾਂਦੀ ਹੈ। ਸੰਗਤਾਂ ਦਾ ਪੱਤਲਾਂ ਵਿਚ ਛੱਡਿਆ ਅੰਨ ਖਾ ਲੈਂਦਾ ਹਾਂ।

ਗੁਰੂ ਜੀ—ਜੋਧ ਭਾਈ! ਇਹ ਕਿਉਂ? ਤੂੰ ਇਸ ਤਰ੍ਹਾਂ ਦਾ ਭੋਜਨ ਕਿਉਂ ਖਾਂਦਾ ਹੈਂ ? ਸੁੱਚਾ ਪ੍ਰਸ਼ਾਦ ਕਿਉਂ ਨਹੀਂ ਛਕਦਾ?

ਜੋਧ-ਸੱਚੇ ਪਾਤਸ਼ਾਹ! ਮੇਰੇ ਅੰਦਰ ਜ਼ਾਤ ਦੇ ਹੰਕਾਰ ਦਾ ਭੂਤ ਵਸਦਾ ਸੀ। ਇਸ ਨੂੰ ਕੱਢਣਾ ਸੀ। ਭੂਤ ਨੂੰ ਜੂਠ ਹੀ ਖੁਆਉਣੀ ਠੀਕ ਸੀ। ਇਹ ਤਾਂ ਹੀ ਸੂਤ ਆਉਣਾ ਸੀ। ਮੈਂ ਚਾਹੁੰਦਾ ਸਾਂ ਕਿ ਜ਼ਾਤ ਤੇ ਹੰਕਾਰ ਦਾ ਇਹ ਭੂਤ ਦੂਰ ਹੋ ਜਾਵੇ ਅਤੇ ਮੈਂ ਆਪਣੇ ਆਪ ਨੂੰ ਸਾਧ-

ਸੰਗਤ ਦਾ ਨਿਮਾਣਾ ਸੇਵਕ ਸਮਝਣ ਲੱਗ ਪਵਾਂ।

ਗੁਰੂ ਜੀ—ਤੇਰਾ ਜ਼ਾਤ-ਹੰਕਾਰ ਹੁਣ ਦੂਰ ਹੋ ਗਿਆ ਹੈ। ਹੁਣ ਇਸ ਤਰ੍ਹਾਂ ਕਰਨੋਂ ਹਟ ਜਾ। ਤੇਰਾ ਮਨ ਸਾਫ ਤੇ ਸ਼ੁੱਧ ਹੋ ਗਿਆ ਹੈ। ਹੁਣ ਇਸ ਵਿਚ ਭੂਤ ਨਹੀਂ ਵਸਦਾ। ਹੁਣ ਇਸ ਵਿਚ ਵਾਹਿਗੁਰੂ ਦਾ ਵਾਸਾ ਹੈ, ਉਸ ਨੂੰ ਸੁੱਚਾ ਅੰਨ ਭੇਟ ਕਰਨਾ ਚਾਹੀਦਾ ਹੈ।

ਇਹ ਕਹਿ ਕੇ ਗੁਰੂ ਜੀ ਨੇ ਭਾਈ ਜੋਧ ਨੂੰ ਆਪਣੇ ਪਾਸ ਬਿਠਾਇਆ ਅਤੇ ਲੰਗਰੋਂ ਸੁੱਚਾ ਪ੍ਰਸ਼ਾਦ ਮੰਗਵਾ ਕੇ ਛਕਾਇਆ। ਇਸ ਤੋਂ ਮਗਰੋਂ ਭਾਈ ਜੋਧ ਗੁਰੂ ਕੇ ਲੰਗਰੋਂ ਪ੍ਰਸ਼ਾਦ ਛਕਣ ਲੱਗ ਪਿਆ। ਹਰ ਵੇਲੇ ਸੇਵਾ ਕਰਦਾ ਅਤੇ ਨਾਮ ਜਪਦਾ ਰਿਹਾ ਕਰੇ। ਮਨ ਨਾਮ ਵਿਚ ਲੱਗਾ ਰਹੇ ਅਤੇ ਸਰੀਰ ਸੇਵਾ ਵਿਚ। ਉਸ ਦਾ ਮਨ ਸੁਖ ਤੇ ਸ਼ਾਂਤੀ ਨਾਲ ਭਰਪੂਰ ਹੋ ਗਿਆ। ਸੰਗਤ ਉਸ ਨੂੰ ਭਾਈ ਜੋਧ ਦੇਵਤਾ ਕਹਿ ਕੇ ਸੱਦਣ ਲੱਗ ਪਈ। ਉਸ ਦਾ ਇਹੋ ਨਾਂ ਪੱਕ ਗਿਆ। ਉਹ ਗੁਰੂ ਅੰਗਦ ਦੇਵ ਜੀ ਦੇ ਵੱਡੇ ਮੁਖੀ ਸਿੱਖਾਂ ਵਿਚ ਗਿਣਿਆ ਜਾਣ ਲੱਗ ਪਿਆ। ਭਾਈ ਗੁਰਦਾਸ ਜੀ ਨੇ ਉਸ ਦਾ ਨਾਮ ਉਸ ਸਮੇਂ ਦੇ ਚੋਟੀ ਦੇ ਸਿੱਖਾਂ ਵਿਚ ਲਿਖਿਆ ਹੈ। ਉਹ ਲਿਖਦੇ ਹਨ :

*ਜੋਧੁ ਰਸੋਈਆ ਦੇਵਤਾ ਗੁਰ ਸੇਵਾ ਕਰਿ ਦੁਤਰੁ ਤਾਰੀ।*
*ਪੂਰੇ ਸਤਿਗੁਰ ਪੈਜ ਸਵਾਰੀ। (ਵਾਰ ੧੧, ਪਉੜੀ ੧੫)*

## ਪ੍ਰਸ਼ਨ

**੧. ਭਾਈ ਜੋਧ ਕੌਣ ਸੀ ? ਉਹ ਗੁਰੂ ਜੀ ਦੇ ਦਰਬਾਰ ਕਿਸ ਇਰਾਦੇ ਨਾਲ ਗਿਆ ?**

**੨. ਭਾਈ ਜੋਧ ਨੇ ਗੁਰੂ-ਦਰਬਾਰ ਪੁੱਜ ਕੇ ਕਿਹੜੀ ਸੇਵਾ ਸੰਭਾਲੀ ? ਉਹ ਭੋਜਨ ਕਿਸ ਤਰ੍ਹਾਂ ਦਾ ਖਾਂਦਾ ਸੀ ਅਤੇ ਕਿਉਂ ?**

**੩. ਭਾਈ ਜੋਧ ਨੂੰ ਸੁੱਚਾ ਭੋਜਨ ਛਕਣ ਲਈ ਗੁਰੂ ਅੰਗਦ ਦੇਵ ਜੀ ਨੇ ਕਿਵੇਂ ਪ੍ਰੇਰਿਆ ?**



# ੩. ਭਾਈ ਮਹੇਸ਼ਾ ਜੀ

ਭਾਈ ਮਹੇਸ਼ਾ ਗੁਰੂ ਅਮਰਦਾਸ ਜੀ ਦਾ ਪ੍ਰਸਿੱਧ ਸਿੱਖ ਸੀ। ਉਹ ਸੁਲਤਾਨਪੁਰ ਦਾ ਵਸਨੀਕ ਸੀ। ਉਹ ਵਪਾਰੀ ਸੀ ਅਤੇ ਨਾਲ ਸ਼ਾਹੂਕਾਰਾ ਵੀ ਕਰਦਾ ਸੀ। ਚੰਗਾ ਧਨੀ ਬੰਦਾ ਸੀ। ਖੱਟੀ-ਕਮਾਈ ਚੋਖੀ ਹੋ ਜਾਂਦੀ ਸੀ। ਘਰ ਵਿਚ ਹਰ ਤਰ੍ਹਾਂ ਦੀ ਖੁਲ੍ਹ-ਡੁਲ੍ਹ ਸੀ।

ਸਮਾਂ ਪਾ ਕੇ ਉਸ ਦੇ ਮਨ ਵਿਚ ਉਬਾਲ ਉਠਿਆ ਕਿ ਏਥੇ ਤਾਂ ਸੁਖ ਬਥੇਰਾ ਭੋਗ ਲਿਆ ਹੈ ਅਤੇ ਭੋਗ ਰਿਹਾ ਹਾਂ, ਕੁਝ ਉਪਰਾਲਾ ਅਗਲੇ ਜਨਮ ਲਈ ਵੀ ਕਰਨਾ ਚਾਹੀਦਾ ਹੈ। ਇਹ ਧਨ ਪਦਾਰਥ ਤਾਂ ਏਥੇ ਹੀ ਰਹਿ ਜਾਣਾ ਹੈ। ਕੁਝ ਖਰਚ ਅਗਾਂਹ ਲਈ ਵੀ ਪੱਲੇ ਬੰਨ੍ਹਣਾ ਚਾਹੀਦਾ ਹੈ।

ਮਹੇਸ਼ ਦੇ ਮਨ ਵਿਚ ਇਹ ਖਿਆਲ ਆਇਆ ਤਾਂ ਕਿਸੇ ਨੇ ਉਸ ਨੂੰ ਗੁਰੂ ਅਮਰਦਾਸ ਜੀ ਦੀ ਦੱਸ ਪਾ ਦਿੱਤੀ। ਉਹ ਤੁਰਤ ਗੋਇੰਦਵਾਲ ਪਹੁੰਚ ਗਿਆ। ਸ੍ਰੀ ਗੁਰੂ ਅਮਰਦਾਸ ਜੀ ਦਾ ਹੁਕਮ ਸੀ ਕਿ ਜੋ ਵੀ ਦਰਸ਼ਨ ਕਰਨਾ ਚਾਹਵੇ, ਪਹਿਲਾਂ ਲੰਗਰੋਂ ਪ੍ਰਸ਼ਾਦ ਛਕੇ। ਮਹੇਸ਼ੇ ਨੇ ਲੰਗਰੋਂ ਪ੍ਰਸ਼ਾਦ ਛਕਿਆ ਅਤੇ ਗੁਰੂ ਜੀ ਦੇ ਹਜ਼ੂਰ ਹਾਜ਼ਰ ਹੋਇਆ। ਮੱਥਾ ਟੇਕ ਕੇ ਚਰਨਾਂ ਪਾਸ ਬਹਿ ਗਿਆ। ਗੁਰੂ ਜੀ ਨੇ ਪੁੱਛਿਆ, "ਸੁਣਾਓ, ਮਹੇਸ਼ ਸ਼ਾਹ ਕਿਸ ਤਰ੍ਹਾਂ ਆਉਣੇ ਹੋਏ ?"

ਭਾਈ ਮਹੇਸ਼ਾ—"ਸੱਚੇ ਪਾਤਿਸ਼ਾਹ! ਨਾਮ ਦਾਨ ਬਖਸ਼ੋ। ਅਜਿਹੀ ਮਿਹਰ ਕਰੋ ਕਿ ਮੇਰਾ ਅੱਗਾ ਸੌਰ ਜਾਵੇ। ਇਸ ਜੀਵਨ ਦੇ ਮਗਰੋਂ ਜੋ ਸਮਾਂ ਆਉਣਾ ਹੈ, ਉਹ ਸੌਖਾ ਤੇ ਸੁਖ ਵਾਲਾ ਹੋਵੇ।"

ਗੁਰੂ ਜੀ—"ਸੱਜਣਾ! ਨਾਮ ਦੀ ਕਮਾਈ ਬੜੀ ਔਖੀ ਹੈ। ਤੂੰ

ਦੁਨੀਆਂ ਦੇ ਸੁਖ ਭੋਗਣ ਗਿੱਝਾ ਹੋਇਆ ਹੈਂ। ਰੱਬ ਦੀ ਭਗਤੀ ਦੇ ਰਾਹੇ ਤੁਰਨ ਵਾਲਿਆਂ ਨੂੰ ਬੜੀਆਂ ਔਖਿਆਈਆਂ ਝੱਲਣੀਆਂ ਪੈਂਦੀਆਂ ਹਨ। ਇਹ ਰਾਹ ਤਾਂ ਖੰਡੇ ਨਾਲੋਂ ਤਿੱਖਾ ਤੇ ਵਾਲ ਨਾਲੋਂ ਨਿੱਕਾ ਹੈ। ਕੀ ਪਤਾ ਤੇਰੇ ਨਾਲ ਕੀ ਕੀ ਵਾਪਰੇ? ਤੂੰ ਔਖਾ ਹੋਵੇਂਗਾ ਫੇਰ ਤੂੰ ਡੋਲੇਂਗਾ ਤੇ ਪਛਤਾਵੇਂਗਾ, ਨਾ ਏਧਰ ਜੋਗਾ ਰਹੇਂਗਾ, ਨਾ ਓਧਰ ਜੋਗਾ। ਚੰਗੀ ਤਰ੍ਹਾਂ ਸੋਚ ਵਿਚਾਰ ਲੈ।"

ਭਾਈ ਮਹੇਸ਼ਾ—"ਸੱਚੇ ਪਾਤਸ਼ਾਹ! ਮੈਂ ਸੋਚ ਵਿਚਾਰ ਲਿਆ ਹੈ। ਆਪ ਮਿਹਰ ਕਰੋ, ਮੈਨੂੰ ਰੱਬ ਦੀ ਭਗਤੀ ਦੇ ਰਾਹੇ ਤੋਰੋ ਅਤੇ ਉਸ ਰਾਹੇ ਤੁਰਨ ਦਾ ਬਲ ਵੀ ਬਖਸ਼ੋ। ਉਸ ਰਾਹ ਦੀ ਝਾਲ ਝੱਲਣ ਦਾ ਬਲ ਵੀ ਤਾਂ ਆਪ ਨੇ ਹੀ ਦੇਣਾ ਹੈ ਨਾ! ਕਰੋ ਦਇਆ ਤੇ ਬਖਸ਼ੋ ਸੱਚੇ ਨਾਮ ਦਾ ਸੱਚਾ ਧਨ, ਫੇਰ ਮੈਨੂੰ ਕੋਈ ਪ੍ਰਵਾਹ ਨਹੀਂ ਰਹੇਗੀ। ਮੇਰਾ ਬੇੜਾ ਪਾਰ ਹੋ ਜਾਵੇਗਾ।"

ਗੁਰੂ ਜੀ—"ਜੇ ਨਾਮ-ਧਨ ਮਿਲਣ ਮਗਰੋਂ ਦੁਨੀਆਂ ਵਾਲਾ ਆਮ ਧਨ ਤੈਥੋਂ ਖੁਸ ਗਿਆ, ਤਾਂ ਫੇਰ ਮਰੇਂਗਾ ਤਾਂ ਨਾ ?"

ਭਾਈ ਮਹੇਸ਼ਾ—"ਤੁਹਾਡੀ ਮਿਹਰ ਹੋ ਗਈ ਤਾਂ ਝੂਰਨਾ ਕਿਉਂ ਹੈ ? ਦੁਨੀਆਂ ਦਾ ਧਨ ਤਾਂ ਮੈਂ ਇਕ ਦਿਨ ਛੱਡਣਾ ਹੀ ਹੈ। ਜੇ ਉਹ ਧਨ ਪਹਿਲ ਕਰਕੇ ਮੈਨੂੰ ਛੱਡ ਜਾਊ ਤਾਂ ਕਿਹੜੀ ਵੱਡੀ ਗੱਲ ਹੈ ? ਆਪ ਮੈਨੂੰ ਦਰ 'ਤੇ ਆਏ ਨੂੰ ਸੱਖਣਾ ਨਾ ਮੋੜੋ। ਮੇਰੀ ਝੋਲੀ ਸੱਚੇ ਧਨ ਨਾਲ ਭਰ ਦਿਓ। ਝੂਠੇ ਧਨ ਦੀ ਮੇਰੀ ਰੀਝ ਪੂਰੀ ਹੋ ਚੁੱਕੀ ਹੈ।

ਭਾਈ ਮਹੇਸ਼ੇ ਦਾ ਇਰਾਦਾ ਇੰਨਾ ਪੱਕਾ ਵੇਖ ਕੇ ਗੁਰੂ ਜੀ ਨੇ ਉਸ ਦੇ ਸਿਰ 'ਤੇ ਹੱਥ ਫੇਰਿਆ, ਪਿੱਠ 'ਤੇ ਥਾਪੜਾ ਦਿੱਤਾ ਅਤੇ ਉਸ ਨੂੰ ਨਾਮ-ਦਾਨ ਬਖਸ਼ਿਆ। ਨਾਮ-ਦਾਨ ਪ੍ਰਾਪਤ ਕਰ ਕੇ ਭਾਈ ਮਹੇਸ਼ੇ ਦੀ ਕਾਇਆਂ ਪਲਟ ਗਈ। ਉਸ ਦੇ ਲੂੰ-ਲੂੰ ਵਿਚ ਅਜਿਹਾ ਰਸ ਤੇ ਅਨੰਦ ਭਰ ਗਿਆ, ਜਿਹੋ ਜਿਹਾ ਅੱਗੇ ਉਸ ਨੇ ਡਿੱਠਾ ਮਾਣਿਆ ਨਹੀਂ ਸੀ। ਉਸ ਦਾ ਮਨ ਸ਼ਾਂਤੀ, ਸੁਖ ਅਤੇ ਖੁਸ਼ੀ ਨਾਲ ਭਰ ਗਿਆ। ਉਹ

ਨਾਮ ਦਾ ਰਸੀਆ ਬਣ ਗਿਆ।

ਉਹ ਲੱਗਾ "ਨਾਮ ਜਪਣ, ਕਿਰਤ ਕਰਨ ਅਤੇ ਵੰਡ ਕੇ ਛਕਣ ਦੇ ਉਪਦੇਸ਼ ਨੂੰ ਕਮਾਉਣ! ਸ਼ਾਹੂਕਾਰਾ ਤੇ ਵਪਾਰ ਵੀ ਕਰਦਾ ਰਿਹਾ, ਪਰ ਨਾਲ ਹੀ ਰੱਬ ਦਾ ਨਾਂ ਹਰ ਵੇਲੇ ਲੈਂਦਾ ਰਿਹਾ ਕਰੇ ਅਤੇ ਰੱਬ ਲੇਖੇ ਗਰੀਬ-ਗੁਰਬੇ ਨੂੰ ਦਾਨ ਵੀ ਕਰਦਾ ਰਹੇ।

ਕੁਝ ਚਿਰ ਮਗਰੋਂ ਕਰਤਾਰ ਦਾ ਭਾਣਾ ਹੋਰ ਹੀ ਵਰਤਣ ਲੱਗ ਪਿਆ। ਚਾਰ-ਚੁਫੇਰਿਓਂ ਘਾਟਾ ਪੈਣਾ ਸ਼ੁਰੂ ਹੋ ਗਿਆ। ਰਾਸ (ਪੂੰਜੀ) ਮਾਰੀ ਜਾਣ ਲੱਗ ਪਈ। ਧਨ ਜਾਣ ਲੱਗਾ ਅਤੇ ਗਰੀਬੀ ਆਉਣ ਲੱਗ ਪਈ। ਉਹ ਬਹੁਤ ਗਰੀਬ ਹੋ ਗਿਆ। ਮਸਾਂ ਦਾਲ ਰੋਟੀ ਦਾ ਗੁਜ਼ਾਰਾ ਹੀ ਰਹਿ ਗਿਆ, ਤਾਂ ਵੀ ਮਹੇਸ਼ਾ ਰਤੀ ਨਾ ਡੋਲਿਆ।

ਸੁਲਤਾਨਪੁਰ ਦੇ ਹਿੰਦੂ ਤੇ ਮੁਸਲਮਾਨ ਉਸ ਨੂੰ ਟਿਚਕਰਾਂ ਕਰਨ ਲੱਗ ਪਏ, "ਵੇਖੋ, ਚੰਗੀ ਸਿੱਖੀ ਧਾਰੀ ਸੂ! ਪਿਉ-ਦਾਦੇ ਦੀ ਅਤੇ ਆਪਣੀ ਸਾਰੀ ਖੱਟੀ-ਕਮਾਈ ਗੁਆ ਬੈਠਾ ਹੈ। ਕੀ ਖੱਟਿਆ ਸੂ ਸਿੱਖ ਬਣ ਕੇ?" ਪਰ ਮਹੇਸ਼ੇ ਨੇ ਇਸ ਠੱਠੇ-ਮਖੌਲ ਅਤੇ ਟਿੱਚਕਰਬਾਜ਼ੀ ਦੀ ਰਤੀ ਭਰ ਵੀ ਪਰਵਾਹ ਨਾ ਕੀਤੀ। ਉਹ ਕਰਤਾਰ ਦੇ ਭਾਣੇ ਨੂੰ ਮਿੱਠਾ ਕਰ ਕੇ ਮੰਨਦਾ ਅਤੇ ਆਪਣਾ ਕਾਰ-ਵਿਹਾਰ ਕਰਦਾ ਰਿਹਾ।

ਗੁਰੂ ਜੀ ਮਹੇਸ਼ੇ ਦੇ ਦਿਲ ਦੀ ਪਕਿਆਈ ਅਤੇ ਸਿਦਕ ਭਰੋਸਾ ਵੇਖ ਕੇ ਬੜੇ ਪ੍ਰਸੰਨ ਹੋਏ।

ਇਕ ਦਿਨ ਜਦ ਉਹ ਗੋਇੰਦਵਾਲ ਗੁਰੂ ਜੀ ਦੇ ਦਰਸ਼ਨ ਕਰਨ ਆਇਆ ਤਾਂ ਉਨ੍ਹਾਂ ਨੇ ਉਸ ਦੇ ਸਿਰ 'ਤੇ ਹੱਥ ਫੇਰਿਆ, ਪਿੱਠ ਉੱਪਰ ਥਾਪੀ ਦਿੱਤੀ ਅਤੇ ਕਿਹਾ, "ਮਹੇਸ਼ਿਆ! ਤੂੰ ਆਪਣਾ ਬਚਨ ਪੂਰੀ ਤਰ੍ਹਾਂ ਨਿਬਾਹਿਆ ਹੈ, ਤੂੰ ਮਾਇਆ ਦੇ ਜਾਣ 'ਤੇ ਉਦਾਸ ਅਤੇ ਦੁਖੀ ਨਹੀਂ ਹੋਇਆ। ਸਿੱਖੀ ਇਹੋ ਮੰਗ ਕਰਦੀ ਹੈ ਕਿ ਧਨ ਆਵੇ ਤਾਂ ਉਸ ਨੂੰ ਚੰਗੇ ਅਰਥ ਲਾਓ, ਪਰ ਆਪਣਾ ਮਨ ਉਸ ਤੋਂ ਉੱਚਾ ਤੇ ਵੱਖਰਾ ਰੱਖੋ। ਹੁਣ ਕਾਰ-ਵਿਹਾਰ ਕਰੀ ਚਲ। ਕਰਤਾਰ ਮਿਹਰ

ਕਰੇਗਾ, ਮਾਇਆ ਫੇਰ ਆਵੇਗੀ, ਹੁਣ ਉਹ ਤੇਰੇ ਮਨ ਵਿਚ ਨਸ਼ਾ ਜਾਂ ਅਹੰਕਾਰ ਨਹੀਂ ਪੈਦਾ ਕਰੇਗੀ। ਤੂੰ ਉਸ ਨੂੰ ਜੋੜਨ ਦੀ ਨਾ ਕਰੀਂ, ਵਰਤੀ ਅਤੇ ਵਰਤਾਵੀਂ।"

ਸਮਾਂ ਪਾ ਕੇ ਮਹੇਸ਼ਾ ਫੇਰ ਧਨੀ ਹੋ ਗਿਆ, ਪਰ ਉਹ ਹੁਣ ਨਾਮ-ਧਨ ਵਿਚ ਮਸਤ ਤੇ ਮਗਨ ਸੀ। ਉਹ ਨਾਮ ਜਪਦਾ, ਕਿਰਤ ਕਰਦਾ ਅਤੇ ਵੰਡ ਕੇ ਛਕਦਾ ਸੀ। ਉਸ ਦਾ ਮਨ ਨੀਵਾਂ ਤੇ ਮਤਿ ਉੱਚੀ ਹੋ ਗਈ। ਉਸ ਦਾ ਬੇੜਾ ਪਾਰ ਹੋ ਗਿਆ।

## ਪ੍ਰਸ਼ਨ

੧. ਮਹੇਸ਼ਾ ਕੌਣ ਸੀ ? ਉਸ ਨੇ ਗੁਰੂ ਜੀ ਪਾਸੋਂ ਕੀ ਮੰਗਿਆ ਅਤੇ ਗੁਰੂ ਜੀ ਨੇ ਉਸ ਨੂੰ ਅੱਗੋਂ ਕੀ ਕਿਹਾ ?

੨. ਨਾਮ-ਧਨ ਪ੍ਰਾਪਤ ਕਰ ਕੇ ਮਹੇਸ਼ੇ ਨਾਲ ਕਿਵੇਂ ਵਾਪਰੀ ?



# ੪. ਭਾਈ ਮੰਝ ਜੀ

ਗੁਰਸਿੱਖਾਂ ਲਈ ਸੇਵਾ ਅਤੇ ਸਿੱਖੀ ਸਿਦਕ ਦਾ ਨਮੂਨਾ ਬਣ ਕੇ ਵਿਖਾਉਣ ਵਾਲੇ ਭਾਈ ਮੰਝ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਿਆਰੇ ਸੇਵਕ ਸਨ। ਇਹ ਦੁਆਬੇ ਦੇ ਵਸਨੀਕ ਅਤੇ ਮੰਝ ਗੋਤ ਦੇ ਰਾਜਪੂਤ ਸਨ। ਇਨ੍ਹਾਂ ਦਾ ਅਸਲੀ ਨਾਂ ਤੀਰਥਾ ਸੀ, ਪਰ ਗੋਤ ਮੰਝ ਹੋਣ ਕਰਕੇ ਇਨ੍ਹਾਂ ਦਾ ਨਾਂ ਵੀ ਭਾਈ ਮੰਝ ਹੀ ਪੱਕ ਗਿਆ। ਇਹ ਪਹਿਲਾਂ ਸਖੀ-ਸਰਵਰ ਨੂੰ ਮੰਨਿਆ ਤੇ ਪੂਜਿਆ ਕਰਦੇ ਸਨ। ਇਨ੍ਹਾਂ ਨੇ ਆਪਣੇ ਘਰ ਵਿਚ ਸਖੀ-ਸਰਵਰ ਦੀ ਪੂਜਾ ਲਈ ਪੀਰ ਖਾਨਾ ਬਣਾਇਆ ਹੋਇਆ ਸੀ। ਸਾਲਾਂ ਬੱਧੀ ਸਖੀ ਸਰਵਰ ਦੀ ਪੂਜਾ (ਮਾਨਤਾ) ਕਰਨ ਨਾਲ ਭੀ ਇਨ੍ਹਾਂ ਦੇ ਮਨ ਨੂੰ ਸ਼ਾਂਤੀ ਨਾ ਆਈ, ਸੁਖ ਨਾ ਮਿਲਿਆ।

ਨਿੱਤ ਦੇ ਜੀਵਨ ਵਿਚ ਉਹਨਾਂ ਦਾ ਕਈ ਗੁਰਸਿੱਖਾਂ ਨਾਲ ਮੇਲ ਹੁੰਦਾ ਸੀ। ਉਹ ਲੋਕ ਬੜੇ ਸ਼ਾਂਤੀ ਭਰੇ ਅਤੇ ਮਿੱਠੇ ਨਰਮ ਸੁਭਾਅ ਵਾਲੇ ਸਨ। ਉਹ ਬੜੇ ਸੁਖੀ ਜਾਪਦੇ ਸਨ। ਉਹ ਸਾਫ-ਸੁਥਰੇ ਰਹਿੰਦੇ ਸਨ, ਸੱਚ ਬੋਲਦੇ ਸਨ, ਨੇਕ-ਨੀਤੀ ਨਾਲ ਦਸਾਂ ਨਹੁੰਆਂ ਦੀ ਧਰਮ-ਕਿਰਤ ਕਰਦੇ ਸਨ। ਆਏ-ਗਏ ਅਤੇ ਗਰੀਬ-ਗੁਰਬੇ ਦੀ ਰੋਟੀ-ਕਪੜੇ ਦੀ ਸੇਵਾ ਕਰਦੇ ਸਨ। ਹਰ ਕਿਸੇ ਨਾਲ ਪ੍ਰੇਮ-ਪਿਆਰ ਨਾਲ ਰਹਿੰਦੇ-ਵਰਤਦੇ ਸਨ, ਹਰ ਕਿਸੇ ਦਾ ਭਲਾ ਕਰਨ ਦਾ ਯਤਨ ਕਰਦੇ ਸਨ। ਕਿਸੇ ਦਾ ਬੁਰਾ ਨਹੀਂ ਸਨ ਮੰਗਦੇ ਅਤੇ ਕਿਸੇ ਨੂੰ ਦੁੱਖ ਨਹੀਂ ਸਨ ਦੇਂਦੇ। ਉਹ ਸੁਖੀ ਸਨ ਅਤੇ ਸਭ ਨੂੰ ਸੁਖੀ ਵੇਖਣਾ ਚਾਹੁੰਦੇ ਸਨ।

ਉਨ੍ਹਾਂ ਨੂੰ ਵੇਖ ਕੇ ਭਾਈ ਮੰਝ ਦੇ ਦਿਲ ਵਿਚ ਤਾਂਘ ਉੱਠੀ ਕਿ ਮੈਂ ਵੀ ਇਨ੍ਹਾਂ ਜਿਹਾ ਹੋ ਜਾਵਾਂ। ਇਹ ਇਰਾਦਾ ਕਰ ਕੇ ਭਾਈ ਮੰਝ ਨੇ ਉਨ੍ਹਾਂ ਤੋਂ ਪੁੱਛ-ਗਿੱਛ ਕੀਤੀ। ਉਸ ਨੂੰ ਪਤਾ ਲੱਗਾ ਕਿ ਇਹ ਲੋਕ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਿੱਖ ਹਨ। ਉਸ ਨੇ ਸ੍ਰੀ ਗੁਰੂ ਜੀ ਦੇ ਦਰਸ਼ਨ ਕਰਨ ਅਤੇ ਉਨ੍ਹਾਂ ਦਾ ਸਿੱਖ ਬਣਨ ਦਾ ਫੈਸਲਾ ਕਰ ਲਿਆ।

ਇਹ ਇਰਾਦਾ ਧਾਰ ਕੇ ਉਹ ਸ੍ਰੀ ਅੰਮ੍ਰਿਤਸਰ ਗਏ। ਇਨ੍ਹਾਂ ਨੇ ਗੁਰੂ ਜੀ ਦੇ ਦਰਸ਼ਨ ਕੀਤੇ। ਇਨ੍ਹਾਂ ਦੇ ਮਨ ਨੂੰ ਠੰਡ ਪੈ ਗਈ। ਅਜਿਹਾ ਸੁਖ ਮਿਲਿਆ ਜਿਹੜਾ ਇਨ੍ਹਾਂ ਨੇ ਅੱਗੇ ਕਦੇ ਨਹੀਂ ਸੀ ਡਿੱਠਾ। ਇਨ੍ਹਾਂ ਨੇ ਗੁਰੂ ਜੀ ਨੂੰ ਕਿਹਾ, "ਸੱਚੇ ਪਾਤਸ਼ਾਹ! ਮੈਨੂੰ ਸਿੱਖੀ-ਦਾਨ ਦਿਓ, ਮੈਨੂੰ ਆਪਣਾ ਸਿੱਖ ਬਣਾਓ।"

ਅੱਗੋਂ ਗੁਰੂ ਜੀ ਨੇ ਆਖਿਆ, ਸਿੱਖਾਂ ਵਾਲੀ ਕਾਰ ਕਰਨ ਲੱਗ ਪਉ, ਸਿੱਖਾਂ ਵਾਲੀ ਰਹਿਣੀ ਅਤੇ ਵਰਤੋਂ-ਵਿਹਾਰ ਧਾਰਨ ਕਰ, ਫੇਰ ਤੂੰ ਸਹਿਜੇ ਹੀ ਸਿੱਖ ਬਣ ਜਾਵੇਂਗਾ। ਸਿੱਖੀ ਦੀ ਪਹਿਲੀ ਪੌੜੀ ਇਹ ਹੈ ਕਿ ਸਾਧ-ਸੰਗਤ ਦੀ ਸੇਵਾ ਕੀਤੀ ਜਾਵੇ ਅਤੇ ਉਸ ਬਦਲੇ ਕਿਸੇ ਫਲ ਦੀ ਇੱਛਿਆ ਜਾਂ ਝਾਕ ਨਾ ਰੱਖੀ ਜਾਵੇ। ਇਹ ਕੰਮ ਔਖਾ ਹੈ, ਸੋਚ ਲੈ, ਕਿਤੇ ਵਿਚੋਂ ਹੀ ਛੱਡ ਕੇ ਨੱਸਣਾ ਨਾ ਪਵੇ!

ਭਾਈ ਮੰਝ ਜੀ ਨੇ ਸੀਸ ਨਿਵਾਇਆ ਅਤੇ ਉਸ ਵੇਲੇ ਤੋਂ ਗੁਰੂ ਜੀ ਦੇ ਲੰਗਰ ਦੀ ਸੇਵਾ ਕਰਨੀ ਅਰੰਭ ਕਰ ਦਿੱਤੀ। ਉਹ ਲੰਗਰ ਵਾਸਤੇ ਬਾਲਣ ਲਿਆਉਣ ਦੀ ਸੇਵਾ ਕਰਨ ਲੱਗ ਪਏ। ਉਹ ਨੇਮ ਨਾਲ ਬਾਹਰੋਂ ਸੁੱਕੀਆਂ ਲੱਕੜਾਂ ਵੱਢ-ਵੱਢ ਕੇ ਲੰਗਰ ਲਈ ਲਿਆਇਆ ਕਰਨ। ਨਾਲ-ਨਾਲ ਉਹ ਗੁਰਬਾਣੀ ਦਾ ਪਾਠ ਅਤੇ ਵਾਹਿਗੁਰੂ ਦੇ ਨਾਮ ਦਾ ਜਾਪ ਕਰਦੇ ਰਿਹਾ ਕਰਨ। ਸੰਗਤਾਂ ਵਿਚ ਉਹਨਾਂ ਦਾ ਚੋਖਾ ਆਦਰ ਹੋਣ ਲੱਗ ਪਿਆ।

ਵਧੇਰੇ ਸਮਾਂ ਸੇਵਾ ਵੱਲ ਦੇਣ ਦੇ ਕਾਰਨ ਉਹਨਾਂ ਦੇ ਘਰ ਦੀ ਹਾਲਤ ਡਾਵਾਂ-ਡੋਲ ਹੋ ਗਈ। ਗਰੀਬੀ ਆ ਗਈ। ਟੱਬਰ ਦੀ

ਔਖਿਆਈ ਵੇਖ ਕੇ ਉਹਨਾਂ ਦੇ ਮਿੱਤਰਾਂ, ਸੰਬੰਧੀਆਂ ਨੇ ਉਹਨਾਂ ਨੂੰ ਸਮਝਾਇਆ ਕਿ ਇਹ ਗਰੀਬੀ ਸਿੱਖ ਬਣਨ ਦਾ ਨਤੀਜਾ ਹੈ। ਸਿੱਖੀ ਨੇ ਹੀ ਤੁਹਾਡੇ ਘਰ ਗਰੀਬੀ ਵਰਤਾਈ ਹੈ। ਛੱਡੋ ਇਸ ਸਿੱਖੀ ਨੂੰ ਅਤੇ ਲਵੋ ਟੱਬਰ ਦੀ ਸਾਰ!

ਸਿਦਕ ਦੇ ਪੱਕੇ ਭਾਈ ਮੰਝ ਹੋਰਾਂ ਨੇ ਅੱਗੋਂ ਉੱਤਰ ਦਿੱਤਾ— "ਮਿੱਤਰੋ! ਜੇ ਗੁਰਸਿੱਖੀ ਵਿਚ ਠੀਕ ਹੀ ਗਰੀਬੀ ਹੈ ਤਾਂ ਮੇਰੇ ਵਾਸਤੇ ਤਾਂ ਇਹ ਪਾਤਸ਼ਾਹੀ ਹੈ। ਇਹ ਛੱਡਣ ਵਾਲੀ ਸ਼ੈਅ ਨਹੀਂ। ਉਹ ਪਹਿਲਾਂ ਵਾਂਗ ਹੀ ਪ੍ਰੇਮ ਨਾਲ ਸੇਵਾ ਕਰਦੇ ਰਹੇ।"

ਇਕ ਦਿਨ ਗੁਰੂ ਜੀ ਨੇ ਉਹਨਾਂ ਤੋਂ ਪੁੱਛਿਆ ਕਿ ਤੁਸੀਂ ਰੋਟੀ ਕਿਥੋਂ ਖਾਇਆ ਕਰਦੇ ਹੋ?

ਉਹਨਾਂ ਨੇ ਉੱਤਰ ਦਿੱਤਾ—"ਆਪ ਜੀ ਦੇ ਲੰਗਰੋਂ ਪ੍ਰਸ਼ਾਦਾ ਮਿਲ ਜਾਂਦਾ ਹੈ ਸੱਚੇ ਪਾਤਸ਼ਾਹ!"

ਗੁਰੂ ਜੀ ਨੇ ਹੱਸ ਕੇ ਕਿਹਾ-"ਤਾਂ ਤੇ ਤੁਸੀਂ ਆਪਣੀ ਮਜੂਰੀ ਨਾਲੋ-ਨਾਲ ਹੀ ਲਈ ਜਾਂਦੇ ਹੋ ਅਤੇ ਲੇਖਾ ਨਿਬੇੜੀ ਜਾਂਦੇ ਹੋ, ਚੰਗਾ!"

ਉਸ ਦਿਨ ਤੋਂ ਹੀ ਭਾਈ ਮੰਝ ਹੋਰਾਂ ਨੇ ਲੰਗਰੋਂ ਰੋਟੀ ਖਾਣੀ ਛੱਡ ਦਿੱਤੀ। ਕੇਵਲ ਦੇਗਾਂ, ਪਤੀਲਿਆਂ, ਕੜਾਹੀਆਂ, ਕੜਛੀਆਂ ਦੇ ਅਜੇਹੇ ਹਰ ਭਾਂਡਿਆਂ ਦਾ ਧੋਣ ਹੀ ਪੀ ਕੇ ਗੁਜ਼ਾਰਾ ਕਰ ਲਿਆ ਕਰਨ। ਬਾਲਣ (ਲੱਕੜਾਂ) ਦੀ ਸੇਵਾ ਉਹ ਉਸੇ ਤਰ੍ਹਾਂ ਹੀ ਨੇਮ-ਪ੍ਰੇਮ ਨਾਲ ਕਰਨ।

ਕੁਝ ਸਮਾਂ ਇੱਦਾਂ ਬੀਤ ਗਿਆ। ਫੇਰ ਇਕ ਦਿਨ ਗੁਰੂ ਜੀ ਨੇ ਪੁੱਛਿਆ "ਤੁਸੀਂ ਰੋਟੀ ਕਿਥੋਂ ਖਾਇਆ ਕਰਦੇ ਹੋ?"

ਭਾਈ ਮੰਝ ਨੇ ਕਿਹਾ-"ਸੱਚੇ ਪਾਤਸ਼ਾਹ! ਮੈਂ ਰੋਟੀ ਖਾਣੀ ਛੱਡ ਦਿੱਤੀ ਹੈ। ਜਿਸ ਪਾਣੀ ਨਾਲ ਆਪ ਦੇ ਲੰਗਰ ਦੇ ਭਾਂਡੇ ਧੋਤੇ ਜਾਂਦੇ ਹਨ, ਮੈਂ ਉਹ ਪਾਣੀ ਹੀ ਪੀ ਲ਼ਿਆ ਕਰਦਾ ਹਾਂ।"

ਗੁਰੂ ਜੀ ਨੇ ਫੇਰ ਹੱਸ ਕੇ ਆਖਿਆ-"ਭਾਈ ਸਾਹਿਬ! ਮਜੂਰੀ ਤਾਂ

ਅਜੇ ਵੀ ਲੈ ਰਹੇ ਹੋ!"

ਉਸ ਦਿਨ ਤੋਂ ਭਾਈ ਮੰਝ ਨੇ ਭਾਂਡਿਆਂ ਦਾ ਧੋਣ ਪੀਣਾ ਵੀ ਛੱਡ ਦਿੱਤਾ। ਜਿੰਨਾ ਬਾਲਣ ਉਹ ਹਰ ਰੋਜ਼ ਗੁਰੂ ਜੀ ਦੇ ਲੰਗਰ ਲਈ ਲਿਆਇਆ ਕਰਦੇ ਸਨ, ਉਨਾ ਲੰਗਰ ਵਿਚ ਲਿਆਉਣ ਮਗਰੋਂ ਭਾਈ ਹੁਰੀਂ ਸੁੱਕੀਆਂ ਲੱਕੜਾਂ ਦੀ ਇਕ ਪੰਡ ਹੋਰ ਵੱਢ ਲਿਆਇਆ ਕਰਨ। ਇਹ ਲੱਕੜਾਂ ਉਹ ਨਗਰ ਵਿਚ ਵੇਚ ਦਿਆ ਕਰਨ। ਜਿਹੜੇ ਪੈਸੇ ਵੱਟੇ ਜਾਂਦੇ ਉਹਨਾਂ ਦੀ ਰਸਦ ਖਰੀਦ ਕੇ ਆਪਣੀ ਦਾਲ-ਰੋਟੀ ਤੋਰ ਲਿਆ ਕਰਨ।

ਇਸ ਤਰ੍ਹਾਂ ਸੇਵਾ ਕਰਦਿਆਂ ਚੋਖਾ ਚਿਰ ਲੰਘ ਗਿਆ। ਇਕ ਦਿਨ ਉਹ ਆਪਣੇ ਨਿੱਤ ਦੇ ਨੇਮ ਮੂਜਬ ਗੁਰੂ ਜੀ ਦੇ ਲੰਗਰ ਵਾਸਤੇ ਸੁੱਕੀਆਂ ਲੱਕੜਾਂ ਦੀ ਪੰਡ ਲਈ ਆ ਰਹੇ ਸਨ। ਕਾਲੀ-ਬੋਲੀ ਹਨੇਰੀ ਵਗਣ ਲੱਗ ਪਈ। ਭਾਈ ਜੀ ਰਾਹੋਂ ਉੱਖੜ ਗਏ ਅਤੇ ਸੁਲਤਾਨਵਿੰਡ ਪਿੰਡ ਦੇ ਇਕ ਖੂਹ ਵਿਚ ਡਿੱਗ ਪਏ। ਉਸ ਖੂਹ ਵਿਚ ਪਾਣੀ ਡੋਬੂ ਨਹੀਂ ਸੀ। ਭਾਈ ਮੰਝ ਖੂਹ ਵਿਚ ਤਾਂ ਡਿੱਗ ਪਏ, ਪਰ ਉਨ੍ਹਾਂ ਨੇ ਲੱਕੜਾਂ ਦੀ ਪੰਡ ਪਾਣੀ ਵਿਚ ਡਿੱਗਣ ਤੇ ਭਿੱਜਣ ਨਾ ਦਿੱਤੀ। ਪੰਡ ਸਿਰ ਉੱਤੇ ਚੁੱਕੀ ਉਹ ਖੂਹ ਵਿਚ ਖੜੋਤੇ ਗੁਰੂ ਜੀ ਨੂੰ ਯਾਦ ਕਰਦੇ ਰਹੇ।

ਗੁਰੂ ਜੀ ਜਾਣੀ-ਜਾਣ ਸਨ। ਉਨ੍ਹਾਂ ਨੂੰ ਝੱਟ ਪਤਾ ਲੱਗ ਗਿਆ ਕਿ ਭਾਈ ਮੰਝ ਨਾਲ ਕੀ ਵਾਪਰੀ ਹੈ। ਉਹ ਸਿੱਖਾਂ ਨੂੰ ਨਾਲ ਲੈ ਕੇ ਉਸ ਖੂਹ 'ਤੇ ਪੁੱਜੇ। ਉਨ੍ਹਾਂ ਦੇ ਹੁਕਮ ਅਨੁਸਾਰ ਸਿੱਖਾਂ ਨੇ ਖੂਹ ਵਿਚ ਰੱਸਾ ਲਮਕਾਇਆ ਅਤੇ ਆਵਾਜ਼ ਮਾਰੀ, "ਭਾਈ ਮੰਝ ਜੀ! ਲੱਕੜਾਂ ਖੂਹ ਵਿਚ ਸੁੱਟ ਦਿਓ ਅਤੇ ਆਪ ਰੱਸਾ ਫੜ ਕੇ ਚੜ੍ਹ ਆਓ ਪਰ ਭਾਈ ਜੀ ਨੇ ਉੱਤਰ ਦਿੱਤਾ, "ਮੈਂ ਲੱਕੜਾਂ ਨਹੀਂ ਸੁੱਟਣੀਆਂ। ਪਹਿਲਾਂ ਇਨ੍ਹਾਂ ਨੂੰ ਕੱਢੋ। ਗੁਰੂ ਜੀ ਦੇ ਲੰਗਰ ਲਈ ਸੁੱਕੇ ਬਾਲਣ ਦੀ ਲੋੜ ਹੈ। ਲੱਕੜਾਂ ਉਥੇ ਜ਼ਰੂਰ ਪੁਚਾਉਣੀਆਂ ਹਨ।"

ਸੋ ਇਸੇ ਤਰ੍ਹਾਂ ਕੀਤਾ ਗਿਆ। ਭਾਈ ਮੰਝ ਦਾ ਪ੍ਰੇਮ ਅਤੇ ਸਿਦਕ

ਵੇਖ ਕੇ ਗੁਰੂ ਜੀ ਬੜੇ ਖੁਸ਼ ਹੋਏ। ਉਨ੍ਹਾਂ ਨੇ ਭਾਈ ਜੀ ਨੂੰ ਛਾਤੀ ਨਾਲ ਲਾਇਆ ਅਤੇ ਬਚਨ ਕੀਤਾ:-

*ਮੰਝ ਪਿਆਰਾ ਗੁਰੂ ਨੂੰ, ਗੁਰ ਮੰਝ ਪਿਆਰਾ।*
*ਮੰਝ ਗੁਰੂ ਕਾ ਬੋਹਿਥਾ, ਜਗ ਲੰਘਣਹਾਰਾ।**

ਇਸ ਤਰ੍ਹਾਂ ਪੂਰੀ ਪੂਰੀ ਪਰਖ (ਪ੍ਰੀਖਿਆ) ਕਰ ਕੇ ਗੁਰੂ ਜੀ ਨੇ ਭਾਈ ਮੰਝ ਨੂੰ ਦੁਆਬੇ ਵਿਚ ਸਿੱਖ ਧਰਮ ਦਾ ਪ੍ਰਚਾਰਕ ਬਣਾਇਆ। ਉਹਨਾਂ ਨੇ ਗੁਰਸਿੱਖੀ ਦੇ ਪ੍ਰਚਾਰ ਦੀ ਸੇਵਾ ਬੜੇ ਪ੍ਰੇਮ ਅਤੇ ਉਤਸ਼ਾਹ ਨਾਲ ਨਿਬਾਹੀ। ਉਹ ਦੂਰ-ਦੂਰ ਜਾ ਕੇ ਲੋਕਾਂ ਨੂੰ ਸਿੱਖ ਬਣਾਉਂਦੇ ਰਹੇ। ਉਹਨਾਂ ਦਾ ਡੇਰਾ ਥਾਣਾ, ਹਰਿਆਣਾ ਤਹਿਸੀਲ ਹੁਸ਼ਿਆਰਪੁਰ ਦੇ ਪਿੰਡ ਕੰਗ ਮਾਈ ਵਿਚ ਸੀ। ਉਥੇ ਹਰ ਵੇਲੇ ਗੁਰੂ ਕਾ ਲੰਗਰ ਚਲਦਾ ਹੈ ਅਤੇ ਨਾਲ ਹੀ ਨਾਮ ਦਾ ਸਦਾਵਰਤ ਲੱਗਾ ਰਹਿੰਦਾ ਹੈ।

## ਪ੍ਰਸ਼ਨ

**੧. ਭਾਈ ਮੰਝ ਕੌਣ ਸੀ ? ਉਸ ਦੇ ਮਨ ਵਿਚ ਸਿੱਖ ਬਣਨ ਦੀ ਰੀਝ ਕਿਵੇਂ ਪੈਦਾ ਹੋਈ ?**

**੨. ਭਾਈ ਮੰਝ ਕਿਹੜੇ ਗੁਰੂ ਜੀ ਨੂੰ ਮਿਲੇ ਅਤੇ ਕਿਥੇ ਮਿਲੇ ? ਗੁਰੂ ਜੀ ਅਤੇ ਉਨ੍ਹਾਂ ਵਿਚਕਾਰ ਕੀ ਗੱਲ-ਬਾਤ ਹੋਈ ?**

**੩. ਭਾਈ ਮੰਝ ਕੀ ਸੇਵਾ ਕਰਿਆ ਕਰਦੇ ਸਨ ? ਇਸ ਸੇਵਾ ਨਾਲ ਉਨ੍ਹਾਂ ਨੇ ਗੁਰੂ ਜੀ ਦੀ ਖੁਸ਼ੀ ਕਿਵੇਂ ਪ੍ਰਾਪਤ ਕੀਤੀ ? ਫੇਰ ਉਨ੍ਹਾਂ ਜ਼ਿੰਮੇਂ ਕੀ ਸੇਵਾ ਲੱਗੀ ?**



**ਅਰਥ-ਮੰਝ ਗੁਰੂ ਨੂੰ ਪਿਆਰਾ ਹੈ ਅਤੇ ਗੁਰੂ ਪੰਥ ਨੂੰ ਪਿਆਰਾ ਹੈ। ਮੰਝ ਗੁਰੂ ਦਾ ਜਹਾਜ਼ ਹੈ। ਇਸ ਦੀ ਸਹਾਇਤਾ ਨਾਲ ਜਗਤ ਦੇ ਲੋਕ ਪਾਰ ਲੰਘਣਗੇ, ਉਨ੍ਹਾਂ ਦਾ ਪਾਰ-ਉਤਾਰਾ ਹੋਵੇਗਾ।*

## ੫. ਭਾਈ ਭਿਖਾਰੀ ਜੀ

ਇਕ ਵੇਰ ਸ੍ਰੀ ਗੁਰੂ ਅਰਜਨ ਦੇਵ ਜੀ ਪਾਸ ਇਕ ਸਿੱਖ ਆਇਆ ਉਸ ਦਾ ਨਾਂ ਸੀ ਭਾਈ ਗੁਰਮੁਖ। ਉਸ ਨੇ ਗੁਰੂ ਜੀ ਪਾਸ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਮੈਨੂੰ ਕਿਸੇ ਅਜਿਹੇ ਸਿੱਖ ਦੇ ਦਰਸ਼ਨ ਕਰਾਓ, ਜੋ ਆਪ ਦੇ ਹੁਕਮਾਂ ਦੀ ਪੂਰੀ-ਪੂਰੀ ਪਾਲਣਾ ਕਰਦਾ ਹੋਵੇ, ਖਾਸ ਕਰ ਕੇ ਜੋ ਆਪ ਦੇ ਇਸ ਹੁਕਮ ਨੂੰ ਮੰਨਦਾ ਤੇ ਪਾਲਦਾ ਹੋਵੇ:-

*ਤੇਰਾ ਕੀਆ ਮੀਠਾ ਲਾਗੈ॥*
*ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥"* *(ਪੰਨਾ ੩੯੪)*

ਗੁਰੂ ਜੀ—"ਕਰਤਾਰ ਦੀ ਮਿਹਰ ਨਾਲ ਕਾਫੀ ਗੁਰਸਿੱਖ ਅਜਿਹੇ ਹਨ, ਜੋ ਸਿੱਖ ਰਹਿਤ ਵਿਚ ਪੱਕੇ ਹਨ ਅਤੇ ਰੱਬ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਦੇ ਹਨ। ਅਜਿਹਾ ਇਕ ਸਿੱਖ ਭਾਈ ਭਿਖਾਰੀ ਹੈ। ਉਸ ਦੇ ਦਰਸ਼ਨ ਜਾ ਕਰੋ।"

ਭਾਈ ਗੁਰਮੁਖ—"ਸੱਚੇ ਪਾਤਸ਼ਾਹ! ਭਾਈ ਭਿਖਾਰੀ ਜੀ ਰਹਿੰਦੇ ਕਿੱਥੇ ਹਨ?"

ਗੁਰੂ ਜੀ—"ਝਨਾਂ ਦੇ ਕੰਢੇ ਗੁਜਰਾਤ ਸ਼ਹਿਰ ਵਿਚ।"

ਭਾਈ ਗੁਰਮੁਖ ਗੁਜਰਾਤ ਜਾ ਪੁੱਜਾ ਅਤੇ ਭਾਈ ਭਿਖਾਰੀ ਦਾ ਘਰ ਪੁੱਛ ਕੇ ਉਨ੍ਹਾਂ ਨੂੰ ਜਾ ਮਿਲਿਆ।

ਭਾਈ ਭਿਖਾਰੀ ਦੇ ਪੁੱਤਰ ਦਾ ਵਿਆਹ ਸੀ। ਦਰਵਾਜ਼ੇ ਅੱਗੇ ਵਾਜਾ ਵੱਜ ਰਿਹਾ ਸੀ। ਘਰ ਵਿਚ ਕੁੜੀਆਂ ਤੇ ਤੀਵੀਆਂ ਖੁਸ਼ੀ ਦੇ ਗੀਤ ਗਾ ਰਹੀਆਂ ਸਨ। ਸਾਰੇ ਘਰ ਵਿਚ ਖੁਸ਼ੀ ਅਤੇ ਰੌਣਕ ਸੀ।

ਕੋਈ ਹੱਸਦਾ ਸੀ, ਕੋਈ ਗਾਉਂਦਾ ਸੀ, ਕੋਈ ਨੱਚਦਾ ਸੀ।

ਭਾਈ ਭਿਖਾਰੀ ਜੀ ਇਨ੍ਹਾਂ ਖੁਸ਼ੀਆਂ ਵਿਚ ਹਿੱਸਾ ਨਹੀਂ ਸਨ ਲੈ ਰਹੇ। ਉਹ ਅੰਦਰ ਸਭ ਤੋਂ ਵੱਖਰੇ ਬੈਠੇ ਚੁਪ-ਚੁਪ ਆਪਣੇ ਕੰਮ ਵਿਚ ਲੱਗੇ ਹੋਏ ਸਨ। ਉਹ ਉਸ ਸਮੇਂ ਤੱਪੜ ਗੰਢ ਰਹੇ ਸਨ ਅਤੇ ਚਿੱਟੀ ਚਾਦਰ ਸਿਉਂ ਰਹੇ ਸਨ। ਭਾਈ ਗੁਰਮੁਖ ਨੇ ਪੁੱਛਿਆ, "ਭਾਈ ਸਾਹਿਬ! ਆਪ ਦੇ ਪੁੱਤਰ ਦਾ ਵਿਆਹ ਹੈ। ਸਾਰਾ ਟੱਬਰ ਖੁਸ਼ੀਆਂ ਮਨਾ ਰਿਹਾ ਹੈ, ਪਰ ਤੁਸੀਂ ਵੱਖਰੇ ਬੈਠੇ ਤੱਪੜ ਗੰਢ ਰਹੇ ਹੋ ਅਤੇ ਚਾਦਰ ਸਿਉਂ ਰਹੇ ਹੋ, ਕੀ ਗੱਲ ਹੈ ?"

ਭਾਈ ਭਿਖਾਰੀ ਜੀ ਬੋਲੇ-"ਭਾਈ ਗੁਰਮੁਖ ਜੀ! ਜੱਗ ਦੇ ਰਿਵਾਜਾਂ (ਢੰਗਾਂ) ਮੁਜਬ ਘਰਾਂ ਵਿਚ ਵਿਆਹ ਸ਼ਾਦੀਆਂ ਅਤੇ ਹੋਰ ਕਾਰ-ਵਿਹਾਰ ਕਰਨੇ ਹੀ ਪੈਂਦੇ ਹਨ, ਸੋ ਹੁੰਦੇ ਜਾਂਦੇ ਹਨ ਪਰ ਗੁਰੂ ਦਾ ਸਿੱਖ ਆਪਣੇ ਮਨ ਨੂੰ ਇਨ੍ਹਾਂ ਵਿਚ ਫਸਣ ਨਹੀਂ ਦੇਂਦਾ, ਉਹ ਤਾਂ ਹਰ ਹਾਲਤ ਵਿਚ ਰੱਬ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਦਾ ਹੈ। ਖੁਸ਼ੀ ਅਤੇ ਗ਼ਮੀ, ਸੁਖ ਅਤੇ ਦੁੱਖ, ਔਖ ਅਤੇ ਸੌਖ ਉਹਦੇ ਲਈ ਇਕੋ ਜਿਹੇ ਹੁੰਦੇ ਹਨ। ਗੁਰਸਿੱਖ ਹਰ ਹਾਲਤ ਵਿਚ ਅਡੋਲ ਰਹਿੰਦਾ ਹੈ। ਖੁਸ਼ੀ ਵਿਚ ਆ ਕੇ ਉਹ ਕੱਪੜਿਆਂ ਤੋਂ ਬਾਹਰ ਨਹੀਂ ਹੋ ਜਾਂਦਾ, ਨੱਚਣ-ਟੱਪਣ ਨਹੀਂ ਲੱਗ ਪੈਂਦਾ ਅਤੇ ਦੁੱਖ ਆ ਪੈਣ 'ਤੇ ਉਹ ਢੇਰੀ ਢਾਹ ਕੇ ਬਹਿ ਨਹੀਂ ਜਾਂਦਾ, ਸੋਗ ਤੇ ਚਿੰਤਾ ਦੇ ਹੜ੍ਹ ਵਿਚ ਰੁੜ੍ਹ ਨਹੀਂ ਜਾਂਦਾ। ਮੈਂ ਵੀ ਇਹੋ ਜਿਹੀ ਰਹਿਣੀ ਧਾਰਨ ਕਰਨ ਦੇ ਯਤਨ ਕਰਦਾ ਹਾਂ। ਸਿੱਖ ਦਾ ਕੰਮ ਤਾਂ ਸੱਚੇ ਦਿਲੋਂ ਯਤਨ ਕਰਨਾ ਹੈ, ਸਫਲਤਾ ਵਾਸਤੇ ਅਰਦਾਸ ਕਰਨੀ ਹੈ। ਸਫਲਤਾ ਤਾਂ ਗੁਰੂ ਦੇ ਹੱਥ ਵਿਚ ਹੈ। ਜੋ ਰੱਬ ਨੂੰ ਭਾਵੇਗਾ, ਉਹੋ ਕੁਝ ਹੀ ਹੋਵੇਗਾ। ਮੇਰੇ ਪੁੱਤਰ ਦਾ ਵਿਆਹ ਹੈ। ਦੁਨੀਆਂ ਦਾ ਰਿਵਾਜ ਪੂਰਾ ਕੀਤਾ ਜਾ ਰਿਹਾ ਹੈ। ਵਾਜੇ ਵੀ ਵੱਜਦੇ ਹਨ, ਗੀਤ ਵੀ ਗਾਈਦੇ ਹਨ ਅਤੇ ਖੁਸ਼ੀਆਂ ਵੀ ਮਨਾਈਆਂ ਜਾ ਰਹੀਆਂ ਹਨ। ਮੈਂ ਇਥੇ ਬੈਠਾ ਗੁਰੂ ਅਤੇ ਵਾਹਿਗੁਰੂ ਨੂੰ ਯਾਦ ਕਰ ਰਿਹਾ ਹਾਂ, ਨਾਲ ਹੀ

ਮੈਂ ਇਹ ਤੱਪੜ ਅਤੇ ਇਹ ਖੱਫਣ ਤਿਆਰ ਕਰ ਰਿਹਾ ਹਾਂ। ਕੀ ਪਤਾ ਇਨ੍ਹਾਂ ਦੀ ਵੀ ਲੋੜ ਪੈ ਜਾਵੇ ਅਤੇ ਕਦੋਂ ਪੈ ਜਾਵੇ? ਸਭ ਕਾਸੇ ਲਈ ਤਿਆਰ ਰਹਿਣਾ ਹੀ ਠੀਕ ਹੈ।"

ਇਹ ਉੱਤਰ ਸੁਣ ਕੇ ਭਾਈ ਗੁਰਮੁਖ ਹੈਰਾਨ ਜਿਹਾ ਹੋ ਗਿਆ। ਉਸ ਨੇ ਸੋਚਿਆ, "ਵੇਖੀਏ, ਕਰਤਾਰ ਕੀ ਭਾਣਾ ਵਰਤਾਉਂਦਾ ਹੈ ਅਤੇ ਭਿਖਾਰੀ ਜੀ ਉਸ ਭਾਣੇ ਨੂੰ ਕਿਵੇਂ ਜਰਦੇ ਹਨ?"

ਜੰਞ ਚੜ੍ਹ ਗਈ। ਵਿਆਹ ਹੋ ਗਿਆ। ਜੰਞ ਵਾਪਸ ਆ ਗਈ। ਡੋਲਾ ਘਰ ਆ ਗਿਆ। ਭਾਈ ਭਿਖਾਰੀ ਜੀ ਚੁੱਪ ਕੀਤੇ ਸਭ ਕੰਮਾਂ ਵਿਚ ਸ਼ਾਮਲ ਹੋਏ। ਵਾਪਸ ਆ ਕੇ ਉਹ ਫੇਰ ਆਪਣੇ ਹੀ ਕੰਮ ਵਿਚ ਰੁੱਝ ਗਏ। ਉਹ ਲੱਕੜਾਂ ਇਕੱਠੀਆਂ ਕਰਨ ਲੱਗ ਪਏ।

ਉਸੇ ਰਾਤ ਗੁਜਰਾਤ ਉਤੇ ਡਾਕੂ ਆ ਪਏ। ਨਗਰ ਦੇ ਲੋਕਾਂ ਨੇ ਡਾਕੂਆਂ ਦਾ ਪਿੱਛਾ ਕੀਤਾ। ਚੰਗਾ ਟਾਕਰਾ ਹੋਇਆ। ਭਾਈ ਭਿਖਾਰੀ ਦਾ ਨਵਾਂ ਵਿਆਹਿਆ ਪੁੱਤਰ ਵੀ ਪਿੰਡ ਦੀ ਵਾਹਰ ਨਾਲ ਸ਼ਾਮਲ ਹੋਇਆ। ਡਾਕੂਆਂ ਨਾਲ ਹੋਈ ਲੜਾਈ ਵਿਚ ਉਹ ਮਾਰਿਆ ਗਿਆ।

ਭਾਈ ਭਿਖਾਰੀ ਨੇ ਜਿਹੜਾ ਖੱਫਣ ਸੀਤਾ ਸੀ, ਉਹ ਆਪਣੇ ਪੁੱਤਰ ਨੂੰ ਪਾਇਆ। ਜਿਹੜਾ ਕਾਠ ਇਕੱਠਾ ਕੀਤਾ ਸੀ ਉਸ ਨਾਲ ਉਸ ਦਾ ਸਸਕਾਰ ਕੀਤਾ ਅਤੇ ਕੁਆਉਣ ਆਏ ਸੱਜਣਾਂ ਦੇ ਬਹਿਣ ਲਈ ਗੰਢੇ ਹੋਏ ਤੱਪੜ ਵਿਛਾ ਦਿੱਤੇ।

ਭਾਈ ਗੁਰਮੁਖ ਸਮਝ ਗਿਆ ਕਿ ਭਾਈ ਭਿਖਾਰੀ ਅੰਤਰਜਾਮੀ ਹੈ ਇਸ ਨੂੰ ਹੋਣ (ਵਾਪਰਨ) ਵਾਲੀ ਗੱਲ ਦਾ ਪਹਿਲਾਂ ਹੀ ਪਤਾ ਲੱਗ ਜਾਂਦਾ ਹੈ। ਉਸ ਨੇ ਬੜੀ ਨਿੰਮ੍ਰਤਾ ਨਾਲ ਭਾਈ ਭਿਖਾਰੀ ਨੂੰ ਆਖਿਆ—

"ਭਿਖਾਰੀ ਜੀ! ਜਦ ਆਪ ਨੂੰ ਪਹਿਲਾਂ ਹੀ ਪਤਾ ਸੀ ਕਿ ਇਹ ਕੁਝ ਹੋਣਾ ਹੈ, ਤਾਂ ਤੁਸਾਂ ਸਤਿਗੁਰਾਂ ਅੱਗੇ ਆਪਣੇ ਪੁੱਤਰ ਦੀ ਵੱਡੀ ਉਮਰ ਲਈ ਅਰਦਾਸ ਕਿਉਂ ਨਾ ਕੀਤੀ? ਆਪ ਜਿਹੇ ਰੱਬ ਦੇ ਭਗਤਾਂ

ਦੀ ਅਰਦਾਸ ਕਦੇ ਖਾਲੀ ਨਹੀਂ ਜਾਂਦੀ।"

ਭਾਈ ਭਿਖਾਰੀ—"ਸਤਿਗੁਰਾਂ ਪਾਸੋਂ ਨਾਮ ਦੀ ਦਾਤ ਮੰਗਣੀ ਚਾਹੀਦੀ ਹੈ। ਅਜਿਹੀਆਂ ਸ਼ੈਆਂ ਮੰਗਣੀਆਂ ਚਾਹੀਦੀਆਂ ਹਨ, ਜਿਹੜੀਆਂ ਆਤਮਾ ਦੇ ਸਦਾ ਕੰਮ ਆਉਣ ਵਾਲੀਆਂ ਹੋਣ। ਜਗਤ ਦੇ ਝੂਠੇ ਪਦਾਰਥਾਂ ਲਈ ਕੀ ਅਰਦਾਸ ਕਰਨੀ ਹੋਈ?"

ਭਾਈ ਗੁਰਮੁਖ—"ਤਾਂ ਫਿਰ ਤੁਸਾਂ ਆਪਣੇ ਪੁੱਤਰ ਨੂੰ ਵਾਹਰ ਨਾਲ ਨਹੀਂ ਸੀ ਜਾਣ ਦੇਣਾ। ਉਹ ਨਾਲ ਜਾਣ ਕਰਕੇ ਹੀ ਮਾਰਿਆ ਗਿਆ।"

ਭਾਈ ਭਿਖਾਰੀ—"ਕਰਤਾਰ ਦੇ ਭਾਣੇ ਵਿਚ ਰੋਕ ਨਹੀਂ ਪਾਉਣੀ ਚਾਹੀਦੀ, ਜੋ ਉਹ ਕਰਦਾ ਹੈ, ਉਸ ਨੂੰ ਮਿੱਠਾ ਕਰਕੇ ਜਰਨਾ ਚਾਹੀਦਾ ਹੈ।"

ਪੁੱਤਰ ਦੇ ਮਰਨ 'ਤੇ ਵੀ ਭਾਈ ਭਿਖਾਰੀ ਜੀ ਉਸੇ ਤਰ੍ਹਾਂ ਅਡੋਲ ਰਹੇ। ਘਰ ਵਾਲੇ ਵੈਣ ਪਾਉਂਦੇ ਤੇ ਵਿਰਲਾਪ ਕਰਦੇ ਸਨ, ਪਰ ਭਾਈ ਭਿਖਾਰੀ ਜੀ ਅਡੋਲ ਬੈਠੇ ਨਾਮ ਜਪਦੇ ਸਨ।

ਭਾਈ ਭਿਖਾਰੀ ਦਾ ਐਡਾ ਸਿਦਕ ਤੇ ਜੇਰਾ ਵੇਖ ਕੇ ਭਾਈ ਗੁਰਮੁਖ ਦੰਗ ਰਹਿ ਗਿਆ। ਉਹ ਆਖਣ ਲੱਗਾ, "ਧੰਨ ਹਨ ਗੁਰੂ ਜੀ ਤੇ ਧੰਨ ਹਨ ਉਨ੍ਹਾਂ ਦੇ ਸਿੱਖ!"

## ਪ੍ਰਸ਼ਨ

**੧. ਭਾਈ ਗੁਰਮੁਖ ਨੇ ਗੁਰੂ ਅਰਜਨ ਦੇਵ ਜੀ ਨੂੰ ਕੀ ਕਿਹਾ ਅਤੇ ਉਨ੍ਹਾਂ ਅੱਗੋਂ ਕੀ ਬਚਨ ਕੀਤਾ ?**

**੨. ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਮੁਖ ਨੂੰ ਕਿੱਥੇ ਭੇਜਿਆ ਅਤੇ ਕਿਉਂ ?**

**੩. ਭਾਈ ਗੁਰਮੁਖ ਨੇ ਭਾਈ ਭਿਖਾਰੀ ਦੇ ਘਰ ਜਾ ਕੇ ਕੀ ਵੇਖਿਆ ਸੁਣਿਆ ?**

# ੬. ਭਾਈ ਲੰਗਾਹ

ਭਾਈ ਲੰਗਾਹ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪੱਕੇ ਤੇ ਹਜ਼ੂਰੀ ਸਿੱਖ ਸਨ। ਇਹ ਝਬਾਲ, ਜ਼ਿਲ੍ਹਾ ਅੰਮ੍ਰਿਤਸਰ ਦੇ ਵਸਨੀਕ ਢਿੱਲੋਂ ਜੱਟ ਸਨ। ਇਹ ਲਾਹੌਰ ਸਰਕਾਰ ਵਲੋਂ ਪੱਟੀ ਦੇ ਪਰਗਨੇ ਦੇ ਚੌਧਰੀ ਸਨ। ਪਹਿਲਾਂ ਇਹ ਸਖੀ ਸਰਵਰ ਨੂੰ ਮੰਨਿਆ ਅਤੇ ਪੂਜਿਆ ਕਰਦੇ ਸਨ। ਫੇਰ ਇਹ ਗੁਰੂ ਅਰਜਨ ਦੇਵ ਜੀ ਦੀ ਸ਼ਰਨ ਆਏ ਅਤੇ ਸਿੱਖ ਬਣੇ। ਸਿੱਖ ਬਣ ਕੇ ਇਨ੍ਹਾਂ ਨੇ ਅਜਿਹੀ ਸੇਵਾ ਅਤੇ ਭਗਤੀ ਕੀਤੀ ਕਿ ਇਹ ਗੁਰੂ ਜੀ ਦੇ ਹਜ਼ੂਰੀ ਸਿੱਖਾਂ ਵਿਚ ਗਿਣੇ ਜਾਣ ਲੱਗ ਪਏ।

ਭਾਈ ਲੰਗਾਹ ਬਹੁਤਾ ਚਿਰ ਗੁਰੂ ਜੀ ਦੀ ਹਜ਼ੂਰੀ ਵਿਚ ਹੀ ਰਹਿੰਦੇ ਸਨ ਅਤੇ ਉਨ੍ਹਾਂ ਦੀ ਸੇਵਾ-ਟਹਿਲ ਕਰਿਆ ਕਰਦੇ ਸਨ। ਅੰਮ੍ਰਿਤਸਰ ਦੇ ਸ੍ਰੀ ਦਰਬਾਰ ਸਾਹਿਬ ਦੇ ਬਣਨ ਸਮੇਂ ਭਾਈ ਲੰਗਾਹ ਨੇ ਬੜੇ ਪ੍ਰੇਮ ਨਾਲ ਸੇਵਾ ਕੀਤੀ। ਇਨ੍ਹਾਂ ਦੀ ਔਲਾਦ ਠੱਠੀ ਅਤੇ ਜਰਮਸਤਪੁਰ ਵਿਚ ਵਸਦੀ ਸੀ। ਗੁਰੂ ਜੀ ਤਰਨ ਤਾਰਨ ਦੇ ਦਰਬਾਰ ਸਾਹਿਬ, ਸਰੋਵਰ ਅਤੇ ਸ਼ਹਿਰ ਵਾਸਤੇ ਠੀਕ ਥਾਂ ਦੀ ਭਾਲ ਵਿਚ ਸਨ। ਉਨ੍ਹਾਂ ਨੇ ਪਿੰਡ ਠੱਠੀ ਦੀ ਭੋਇੰ ਵਿਚ ਇਕ ਥਾਂ ਪਸੰਦ ਕੀਤੀ। ਇਹ ਪਿੰਡ ਤਰਨ ਤਾਰਨੋਂ ਤਿੰਨ ਕੁ ਮੀਲ ਅੰਮ੍ਰਿਤਸਰ ਵੱਲ ਹੈ। ਭਾਈ ਲੰਗਾਹ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ, ਮੇਰੀ ਔਲਾਦ ਪਾਸ ਅੱਗੇ ਹੀ ਭੋਇੰ ਥੋੜ੍ਹੀ ਹੈ। ਚੱਲੋ, ਆਪ ਨੂੰ ਪਲਾਸੌਰ ਦੇ ਰੰਘੜਾਂ ਪਾਸੋਂ ਹੰਸਲੀ ਦੇ ਕੰਢੇ ਉਤੇ ਜਿੰਨੀ ਚਾਹੀਦੀ ਹੈ, ਭੋਇੰ ਲੈ ਦੇਂਦਾ ਹਾਂ।"

ਗੁਰੂ ਜੀ ਮੰਨ ਗਏ। ਭਾਈ ਲੰਗਾਹ ਨੇ ਪਲਾਸੌਰ ਦੇ ਰੰਘੜਾਂ ਪਾਸੋਂ ਸ਼ਹਿਰ, ਤਾਲ ਅਤੇ ਦਰਬਾਰ ਸਾਹਿਬ ਲਈ ਅੱਸੀ ਵਿੱਘੇ ਭੋਇੰ ਲੈ ਦਿੱਤੀ। ਫੇਰ ਉਹ ਸਰੋਵਰ ਦੀ ਤਿਆਰੀ ਅਤੇ ਦਰਬਾਰ ਸਾਹਿਬ ਦੀ ਉਸਾਰੀ ਵੇਲੇ ਬੜੇ ਪ੍ਰੇਮ ਅਤੇ ਉਤਸ਼ਾਹ ਨਾਲ ਸੇਵਾ ਕਰਦੇ ਰਹੇ।

ਇਨ੍ਹਾਂ ਦੇ ਨੇਮ ਸੀ ਕਿ ਹਰ ਰੋਜ਼ ਪਿੰਡੋਂ ਸੁੱਚੇ ਮੂੰਹ ਅਤੇ ਨੰਗੀਂ ਪੈਰੀਂ ਗੁਰੂ ਜੀ ਲਈ ਦਹੀਂ ਤੇ ਮੱਖਣ ਲਿਆਉਣਾ। ਜਦ ਗੁਰੂ ਜੀ ਇਹ ਪਦਾਰਥ ਛਕ ਲੈਂਦੇ ਤਾਂ ਭਾਈ ਸਾਹਿਬ ਜੀ ਕੁਝ ਖਾਇਆ-ਪੀਆ ਕਰਦੇ ਸਨ। ਇਕ ਦਿਨ ਗੁਰੂ ਜੀ ਨੇ ਇਨ੍ਹਾਂ ਦੇ ਸਿਦਕ ਦੀ ਪਰੀਖਿਆ ਕਰਨ ਦਾ ਫੈਸਲਾ ਕੀਤਾ। ਉਨ੍ਹਾਂ ਨੇ ਇਕ ਸਿੱਖ ਨੂੰ ਕਹਿ ਦਿੱਤਾ ਕਿ ਜਿਸ ਵੇਲੇ ਭਾਈ ਲੰਗਾਹ ਦੂਰੋਂ ਆਉਂਦੇ ਦਿੱਸਣ, ਸਾਨੂੰ ਝੱਟ ਪਤਾ ਦੇ ਦੇਣਾ। ਉਸ ਸਿੱਖ ਨੇ ਇਸੇ ਤਰ੍ਹਾਂ ਕੀਤਾ। ਗੁਰੂ ਜੀ ਝੱਟ-ਪੱਟ ਘੋੜੇ ਉੱਪਰ ਸਵਾਰ ਹੋ ਕੇ ਸ੍ਰੀ ਅੰਮ੍ਰਿਤਸਰ ਨੂੰ ਤੁਰ ਪਏ।

ਭਾਈ ਲੰਗਾਹ ਹਜ਼ੂਰ ਦੇ ਨਿਵਾਸ ਵਾਲੀ ਥਾਂ ਪੁੱਜੇ। ਅੱਗੋਂ ਉਹਨਾਂ ਨੂੰ ਪਤਾ ਲੱਗਾ ਕਿ ਗੁਰੂ ਜੀ ਅੰਮ੍ਰਿਤਸਰ ਨੂੰ ਚਲੇ ਗਏ ਹਨ। "ਜਿਵੇਂ ਉਹਨਾਂ ਦੀ ਰਜ਼ਾ!" ਕਹਿ ਕੇ ਭਾਈ ਲੰਗਾਹ ਸਿਰ ਉੱਪਰ ਦਹੀਂ ਤੇ ਮੱਖਣ ਵਾਲਾ ਮਟਕਾ ਚੁੱਕੀ ਸ੍ਰੀ ਅੰਮ੍ਰਿਤਸਰ ਨੂੰ ਤੁਰ ਪਏ। ਨੰਗੀਂ ਪੈਰੀਂ ਤੇ ਖਾਲੀ ਪੇਟ ਤੁਰੀ ਗਏ ਅਤੇ ਗੁਰੂ ਤੇ ਵਾਹਿਗੁਰੂ ਨੂੰ ਯਾਦ ਕਰਦੇ ਗਏ। ਇਸ ਤਰ੍ਹਾਂ ਉਹ ਸ੍ਰੀ ਅੰਮ੍ਰਿਤਸਰ ਪੁੱਜ ਗਏ।

ਅੱਗੋਂ ਗੁਰੂ ਜੀ ਨੇ ਇਕ ਸਿੱਖ ਨੂੰ ਰਾਹ ਉਤੇ ਖਲਿਆਰਿਆ ਹੋਇਆ ਸੀ। ਉਸ ਨੂੰ ਹੁਕਮ ਸੀ ਕਿ ਭਾਈ ਲੰਗਾਹ ਨੂੰ ਦੂਰੋਂ ਆਉਂਦਿਆਂ ਵੇਖ ਕੇ ਖਬਰ ਦੇਣੀ। ਉਸ ਸਿੱਖ ਨੇ ਇਵੇਂ ਹੀ ਕੀਤਾ। ਗੁਰੂ ਅਰਜਨ ਦੇਵ ਜੀ ਫਿਰ ਘੋੜੇ ਉਪਰ ਚੜ੍ਹ ਕੇ ਕਿਸੇ ਹੋਰ ਰਾਹੇ ਸ੍ਰੀ ਤਰਨ ਤਾਰਨ ਨੂੰ ਤੁਰ ਪਏ।

ਜਦ ਭਾਈ ਲੰਗਾਹ ਅੰਮ੍ਰਿਤਸਰ ਗੁਰੂ ਕੇ ਮਹਿਲੀਂ ਪੁੱਜੇ ਤਾਂ

ਉਹਨਾਂ ਨੂੰ ਦੱਸਿਆ ਗਿਆ ਕਿ ਗੁਰੂ ਜੀ ਤਰਨ ਤਾਰਨ ਨੂੰ ਚਲੇ ਗਏ ਹਨ। 'ਜਿਵੇਂ ਆਪ ਦੇ ਚੋਜ!' ਕਹਿ ਕੇ ਭਾਈ ਲੰਗਾਹ ਜੀ ਸ੍ਰੀ ਤਰਨ ਤਾਰਨ ਨੂੰ ਤੁਰ ਪਏ ਅਤੇ ਉਥੇ ਪੁੱਜ ਗਏ।

ਜਾਂ ਭਾਈ ਲੰਗਾਹ ਜੀ ਤਰਨ ਤਾਰਨ ਪੁੱਜੇ ਤਾਂ ਗੁਰੂ ਅਰਜਨ ਦੇਵ ਜੀ ਨੇ ਬੜੇ ਆਦਰ ਨਾਲ ਉਨ੍ਹਾਂ ਨੂੰ ਜੀ ਆਇਆਂ ਕਿਹਾ। ਸਿਰ 'ਤੇ ਹੱਥ ਫੇਰਿਆ, ਥਾਪੀ ਦਿੱਤੀ, ਦਹੀਂ ਮੱਖਣ ਛਕਿਆ ਅਤੇ ਬਚਨ ਕੀਤਾ, "ਭਾਈ ਲੰਗਾਹ! ਤੇਰੀ ਘਾਲ ਪੂਰੀ ਹੋਈ, ਤੂੰ ਪ੍ਰੀਖਿਆ ਵਿਚ ਪੱਕਾ ਨਿਕਲਿਆ ਹੈਂ। ਹੁਣ ਹਰ ਰੋਜ਼ ਇਥੇ ਆਉਣ ਦੀ ਲੋੜ ਨਹੀਂ, ਆਪਣੇ ਘਰ ਰਹਿ ਕੇ ਆਪਣਾ ਕਾਰ-ਵਿਹਾਰ ਕਰਦੇ ਹੋਏ ਕਰਤਾਰ ਦਾ ਨਾਮ ਜਪੋ, ਗੁਰਸਿੱਖੀ ਦੀ ਕਾਰ ਕਮਾਓ ਅਤੇ ਗੁਰਸਿੱਖੀ ਜੀਵਨ ਦੀ ਜਾਚ ਹੋਰਨਾਂ ਨੂੰ ਸਿਖਾਓ। ਜਦੋਂ ਸਾਨੂੰ ਤੇਰੀ ਸੇਵਾ ਦੀ ਲੋੜ ਹੋਵੇਗੀ, ਤੈਨੂੰ ਸੱਦ ਲਵਾਂਗੇ।"

ਜਦੋਂ ਜਹਾਂਗੀਰ ਦੇ ਹੁਕਮ ਨਾਲ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗ੍ਰਿਫਤਾਰ ਕਰ ਕੇ ਲਾਹੌਰ ਲੈ ਗਏ, ਤਾਂ ਆਪ ਜੀ ਦੇ ਨਾਲ ਪੰਜ ਸਿੱਖ ਗਏ ਸਨ। ਭਾਈ ਲੰਗਾਹ ਉਨ੍ਹਾਂ ਦੇ ਮੁਖੀ ਸਨ। ਗੁਰੂ ਜੀ ਦੇ ਨਾਲ ਇਨ੍ਹਾਂ ਨੂੰ ਵੀ ਨੂੰ ਕੈਦ ਕੀਤਾ ਗਿਆ ਅਤੇ ਅਸਹਿ ਕਸ਼ਟ ਦਿੱਤੇ ਗਏ ਸਨ। ਇਹ ਮੁਗ਼ਲ ਸਰਕਾਰ ਦੇ ਮਾਤਹਿਤ ਚੌਧਰੀ ਸਨ ਅਤੇ ਗਏ ਸਨ ਉਨ੍ਹਾਂ ਨਾਲ ਜਿਨ੍ਹਾਂ ਨੂੰ ਬਾਦਸ਼ਾਹ ਨੇ ਆਪਣਾ ਵੈਰੀ ਮੰਨਿਆ ਸੀ। ਮਗਰੋਂ ਇਨ੍ਹਾਂ ਦੀ ਚੌਧਰ ਵੀ ਖੋਹ ਲਈ ਗਈ ਅਤੇ ਹੋਰ ਵੀ ਡੰਨ ਲਾਇਆ ਗਿਆ। ਇਹ ਸਭ ਕੁਝ ਭਾਈ ਲੰਗਾਹ ਨੇ ਗੁਰੂ ਦੇ ਭਾਣੇ ਅੰਦਰ ਸਮਝਿਆ ਅਤੇ ਮਿੱਠਾ ਕਰ ਕੇ ਮੰਨਿਆ। ਉਹ ਸਿੱਖੀ ਸਿਦਕ ਵਿਚ ਪੱਕੇ ਰਹੇ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਸੇਵਾ ਵਿਚ ਵੀ ਭਾਈ ਲੰਗਾਹ ਨੇ ਬੜੀ ਘਾਲ ਘਾਲੀ। ਜਦ ਲਾਹੌਰ ਦੀ ਮੁਗ਼ਲ ਫੌਜ ਨੇ ਸ੍ਰੀ ਅੰਮ੍ਰਿਤਸਰ ਉਪਰ ਚੜ੍ਹਾਈ ਕੀਤੀ ਤਾਂ ਗੁਰੂ ਹਰਿਗੋਬਿੰਦ ਸਾਹਿਬ ਨੇ

ਆਪਣਾ ਪਰਿਵਾਰ ਭਾਈ ਲੰਗਾਹ ਦੇ ਨਾਲ ਝਬਾਲ ਭੇਜ ਦਿੱਤਾ। ਉਥੇ ਹੀ ਭਾਈ ਲੰਗਾਹ ਜੀ ਦੇ ਘਰ ਬੀਬੀ ਵੀਰੋ ਦਾ ਵਿਆਹ ਕੀਤਾ ਗਿਆ। ਇਸ ਮਗਰੋਂ ਵੀ ਹਕੂਮਤ ਨੇ ਉਨ੍ਹਾਂ ਉਪਰ ਹਕੂਮਤ ਦੇ ਵੈਰੀਆਂ ਦਾ ਬੰਦਾ ਹੋਣ ਦਾ ਦੋਸ਼ ਲਾਇਆ ਅਤੇ ਚੋਖੀ ਸਖ਼ਤੀ ਕੀਤੀ ਪਰ ਭਾਈ ਲੰਗਾਹ ਜੀ ਸਿੱਖੀ ਸਿਦਕ ਵਿਚ ਪੱਕੇ ਰਹੇ।

## ਪ੍ਰਸ਼ਨ

੧. ਭਾਈ ਲੰਗਾਹ ਕੌਣ ਸਨ ? ਉਨ੍ਹਾਂ ਨੇ ਗੁਰੂ ਜੀ ਦੀ ਕੀ ਕੀ ਅਤੇ ਕਿਸ ਤਰ੍ਹਾਂ ਸੇਵਾ ਕੀਤੀ ?

੨. ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਈ ਲੰਗਾਹ ਦੀ ਪ੍ਰੀਖਿਆ ਕਿਵੇਂ ਕੀਤੀ ਅਤੇ ਮਗਰੋਂ ਕੀ ਬਚਨ ਕੀਤਾ ?

੩. ਗੁਰੂ ਜੀ ਦਾ ਸਿੱਖ (ਸੇਵਕ) ਹੋਣ ਕਰਕੇ ਭਾਈ ਲੰਗਾਹ ਨੂੰ ਵੀ ਕਸ਼ਟ ਸਹਿਣਾ ਪਿਆ ਅਤੇ ਉਨ੍ਹਾਂ ਨੇ ਇਹ ਕਸ਼ਟ ਕਿਵੇਂ ਝੱਲਿਆ ?



## ੭. ਭਾਈ ਗੁਰਦਾਸ ਜੀ

ਭਾਈ ਗੁਰਦਾਸ ਜੀ ਬਹੁਤ ਵੱਡੇ ਵਿਦਵਾਨ, ਸੱਚੇ ਸਿੱਖ ਅਤੇ ਸਿੱਖ ਧਰਮ ਦੇ ਉੱਘੇ ਪ੍ਰਚਾਰਕ ਹੋਏ ਹਨ। ਗੁਰੂ ਗ੍ਰੰਥ ਸਾਹਿਬ ਦੀ ਪਹਿਲੀ ਬੀੜ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਿਆਰ ਕਰਾਈ, ਉਹ ਭਾਈ ਗੁਰਦਾਸ ਜੀ ਨੇ ਆਪਣੀ ਕਲਮ ਨਾਲ ਲਿਖੀ। ਇਨ੍ਹਾਂ ਨੇ ਬਹੁਤ ਸਾਰੀ ਬਾਣੀ ਰਚੀ ਜੋ 'ਵਾਰਾਂ' ਅਤੇ 'ਕਬਿੱਤ ਸਵੱਈਆਂ" ਦੇ ਰੂਪ ਵਿਚ ਮਿਲਦੀ ਹੈ। ਵਾਰਾਂ ਸੋਹਣੀ ਮਿੱਠੀ ਪੰਜਾਬੀ ਬੋਲੀ ਵਿਚ ਹਨ। ਕਬਿੱਤ ਸਵੱਈਆਂ ਦੀ ਬੋਲੀ ਸੁੰਦਰ ਤੇ ਮੁਹਾਵਰੇਦਾਰ ਹਿੰਦੀ ਹੈ। ਇਹ ਰਚਨਾ ਸਿੱਖ ਧਰਮ ਦੇ ਨੇਮਾਂ ਦਾ ਵਧੀਆ ਭੰਡਾਰ ਹੈ। ਇਹ ਗੁਰਸਿੱਖੀ ਦਾ ਸਭ ਤੋਂ ਵਧੀਆ ਰਹਿਤਨਾਮਾ ਅਖਵਾ ਸਕਦੀ ਹੈ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਰਚਨਾ ਨੂੰ ਗੁਰਬਾਣੀ ਦੀ ਕੁੰਜੀ ਕਿਹਾ ਅਤੇ ਬਚਨ ਕੀਤਾ ਕਿ ਇਸ ਦੇ ਪੜ੍ਹਨ ਨਾਲ ਸਿੱਖੀ ਦੀ ਸਮਝ ਆ ਜਾਂਦੀ ਹੈ ਅਤੇ ਸਿੱਖੀ ਪ੍ਰਾਪਤ ਹੁੰਦੀ ਹੈ।

ਭਾਈ ਗੁਰਦਾਸ ਜੀ ਸ੍ਰੀ ਗੁਰੂ ਅਮਰਦਾਸ ਜੀ ਦੇ ਭਤੀਜੇ ਸਨ। ਇਨ੍ਹਾਂ ਨੇ ਚੌਥੀ ਪਾਤਸ਼ਾਹੀ ਸ੍ਰੀ ਗੁਰੂ ਰਾਮਦਾਸ ਜੀ ਤੋਂ ਸਿੱਖ-ਧਰਮ ਧਾਰਨ ਕੀਤਾ ਅਤੇ ਗੁਰਬਾਣੀ ਦਾ ਗਿਆਨ ਤੇ ਤਤ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਸਮਝਿਆ। ਗੁਰੂ ਰਾਮਦਾਸ ਜੀ ਨੇ ਇਨ੍ਹਾਂ ਨੂੰ ਸਿੱਖ ਧਰਮ ਦਾ ਪ੍ਰਚਾਰਕ ਬਣਾ ਕੇ ਆਗਰੇ ਵੱਲ ਭੇਜਿਆ। ਇਹ ਕੰਮ ਇਨ੍ਹਾਂ ਨੇ ਬੜੀ ਸਫਲਤਾ ਸਹਿਤ ਨਿਭਾਇਆ।

ਸ੍ਰੀ ਗੁਰੂ ਰਾਮਦਾਸ ਜੀ ਦੇ ਜੋਤੀ-ਜੋਤ ਸਮਾਉਣ ਸਮੇਂ ਭਾਈ

ਗੁਰਦਾਸ ਜੀ ਆਗਰੇ ਸਨ। ਇਹ ਖਬਰ ਸੁਣ ਕੇ ਉਹ ਪੰਜਵੀਂ ਪਾਤਸ਼ਾਹੀ ਦੇ ਦਰਸ਼ਨ ਕਰਨ ਲਈ ਸ੍ਰੀ ਅੰਮ੍ਰਿਤਸਰ ਆਏ। ਇਨ੍ਹਾਂ ਨੇ ਆ ਕੇ ਵੇਖਿਆ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਵੱਡਾ ਭਰਾ ਪ੍ਰਿਥੀਆ ਬਹੁਤ ਖਰਾਬੀ ਕਰ ਰਿਹਾ ਹੈ। ਅੰਮ੍ਰਿਤਸਰ ਦੀ ਆਮਦਨ, ਜ਼ਮੀਨ ਤੇ ਖੂਹਾਂ ਦੀ ਪੈਦਾਵਾਰ, ਸੰਗਤਾਂ ਵਲੋਂ ਆਇਆ ਚੜ੍ਹਾਵਾ ਅਤੇ ਲੰਗਰ ਦੇ ਨਾਂ 'ਤੇ ਆਈ ਮਾਇਆ ਸਭ ਪ੍ਰਿਥੀਆ ਸੰਭਾਲ ਬੈਠਾ ਸੀ। ਬਾਹਰੋਂ ਆਈਆਂ ਸਗਤਾਂ ਪਾਸੋਂ ਚੜ੍ਹਾਵਾ ਤਾਂ ਉਹ ਆਪ ਲੈ ਲਿਆ ਕਰੇ ਅਤੇ ਪ੍ਰਸ਼ਾਦ-ਪਾਣੀ ਲਈ ਉਨ੍ਹਾਂ ਨੇ ਗੁਰੂ ਕੇ ਲੰਗਰ ਵਿਚ ਭੇਜ ਦਿਆ ਕਰੇ। ਗੁਰੂ ਜੀ ਪਾਸ ਜੋ ਕੁਝ ਹੈ ਸੀ, ਉਹ ਉਨ੍ਹਾਂ ਨੇ ਲੰਗਰ ਵਿਚ ਖਰਚ ਕਰ ਦਿੱਤਾ। ਫੇਰ ਰਸਦ ਤੇ ਮਾਇਆ ਦੀ ਥੁੜ ਕਰਕੇ ਤੰਗੀ ਆ ਗਈ।

ਜਾਂ ਭਾਈ ਗੁਰਦਾਸ ਜੀ ਨੇ ਇਹ ਹਾਲਤ ਵੇਖੀ ਤਾਂ ਆਪ ਬੜੇ ਦੁਖੀ ਹੋਏ। ਆਪ ਨੇ ਮੁਖੀ ਸਿੱਖਾਂ ਨੂੰ, ਸ਼ਹਿਰ ਨੂੰ ਆਉਣ ਵਾਲੇ ਰਾਹਾਂ ਉਤੇ ਖਲਿਆਰਿਆ ਕਿ ਬਾਹਰੋਂ ਆਈਆਂ ਸੰਗਤਾਂ ਨੂੰ ਅਸਲੀ ਗੱਲ ਦੱਸੀ ਜਾਵੇ। ਭਾਈ ਸਾਹਿਬ ਆਪ ਗੁਰਦੁਆਰਾ ਪਿੱਪਲੀ ਸਾਹਿਬ ਵਾਲੀ ਥਾਂ 'ਤੇ ਇਸੇ ਕੰਮ ਲਈ ਬੈਠ ਗਏ। ਛੇਤੀ ਸਭ ਸੰਗਤਾਂ ਨੂੰ ਪ੍ਰਿਥੀਏ ਦੀ ਚਲਾਕੀ ਤੇ ਬੇਈਮਾਨੀ ਦਾ ਪਤਾ ਲੱਗ ਗਿਆ। ਗੁਰੂ ਜੀ ਦਾ ਪ੍ਰਤਾਪ ਦਿਨ-ਬ-ਦਿਨ ਵਧਣ ਲੱਗ ਪਿਆ।

ਇਸ ਤੋਂ ਮਗਰੋਂ ਭਾਈ ਗੁਰਦਾਸ ਜੀ ਫੇਰ ਸਿੱਖੀ ਦੇ ਪ੍ਰਚਾਰ ਲਈ ਚਲੇ ਗਏ। ਆਪ ਨੇ ਆਗਰੇ ਤੋਂ ਲਾਹੌਰ ਅਤੇ ਮਗਰੋਂ ਕਾਂਸ਼ੀ ਜਿਹੇ ਥਾਵਾਂ ਵਿਚ ਸਿੱਖ ਧਰਮ ਦਾ ਸੋਹਣਾ ਪ੍ਰਚਾਰ ਕੀਤਾ।

ਇਕ ਵਾਰ ਸ੍ਰੀ ਅੰਮ੍ਰਿਤਸਰ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਦਰਬਾਰ ਲੱਗਾ ਹੋਇਆ ਸੀ। ਸਿੱਖੀ ਸਿਦਕ ਉਤੇ ਵਿਚਾਰ ਤੁਰ ਪਈ। ਇਕ ਸਿੱਖ ਨੇ ਕਿਹਾ, "ਸਿੱਖੀ ਸਿਦਕ ਨਿਬਾਹੁਣਾ ਬੜਾ ਔਖਾ ਹੈ।" ਲਾਗੋਂ ਭਾਈ ਗੁਰਦਾਸ ਜੀ ਬੋਲੇ, "ਜਿਸ ਬੰਦੇ ਨੇ ਸਿੱਖੀ ਨੂੰ ਚੰਗੀ

ਤਰ੍ਹਾਂ ਸਮਝ ਲਿਆ ਹੋਵੇ, ਉਹਦੇ ਲਈ ਸਿੱਖੀ ਸਿਦਕ ਨਿਬਾਹੁਣਾ ਕੋਈ ਵੱਡੀ ਗੱਲ ਨਹੀਂ। ਨਾਲ ਹੀ ਉਨ੍ਹਾਂ ਆਪਣੀਆਂ ਰਚਨਾਵਾਂ ਵਾਰਾਂ ਵਿਚੋਂ ਇਹ ਪਉੜੀ ਪੜ੍ਹੀ-

*ਜੇ ਮਾਂ ਹੋਵੈ ਜਾਰਨੀ, ਕਿਉ ਪੁਤੁ ਪਤਾਰੇ।*
*ਗਾਈ ਮਾਣਕੁ ਨਿਗਲਿਆ, ਪੇਟੁ ਪਾੜਿ ਨ ਮਾਰੇ।*
*ਜੇ ਪਿਰੁ ਬਹੁ ਘਰੁ ਹੰਢਣਾ, ਸਤੁ ਰਖੈ ਨਾਰੇ।*
*ਅਮਰੁ ਚਲਾਵੈ ਚੰਮ ਦੇ, ਚਾਕਰ ਵੇਚਾਰੇ।*
*ਜੇ ਮਦੁ ਪੀਤਾ ਬਾਮਣੀ, ਲੋਇ ਲੁਝਣਿ ਸਾਰੇ।*
*ਜੇ ਗੁਰ ਸਾਂਗ ਵਰਤਦਾ, ਸਿਖੁ ਸਿਦਕੁ ਨ ਹਾਰੇ।। ੨੦।।*

(ਵਾਰ ੩੫)

ਭਾਈ ਗੁਰਦਸ ਜੀ ਦੇ ਇਹ ਬਚਨ ਸੁਣ ਗੁਰੂ ਜੀ ਤਾੜ ਗਏ ਕਿ ਭਾਈ ਸਾਹਿਬ ਨੂੰ ਆਪਣੀ ਸਿੱਖੀ ਉੱਪਰ ਮਾਣ ਜਾਂ ਹੰਕਾਰ ਹੈ। ਹੰਕਾਰ ਆਤਮਾ ਦਾ ਰੋਗ ਹੁੰਦਾ ਹੈ। ਗੁਰੂ ਜੀ ਨੇ ਭਾਈ ਹੋਰਾਂ ਦਾ ਇਹ ਰੋਗ ਦੂਰ ਕਰਨ ਦਾ ਫੈਸਲਾ ਕੀਤਾ। ਆਪ ਨੇ ਭਾਈ ਗੁਰਦਾਸ ਜੀ ਨੂੰ ਕੁਝ ਰੁਪਇਆ ਦੇ ਕੇ ਘੋੜੇ ਖਰੀਦਣ ਲਈ ਕਾਬਲ ਭੇਜ ਦਿੱਤਾ। ਉਨ੍ਹਾਂ ਦੇ ਨਾਲ ਗੁਰੂ ਜੀ ਨੇ ਦੁਨੀ ਚੰਦ ਵਰਗੇ ਸੱਜਣ ਸਲਾਹ ਸਹਾਇਤਾ ਲਈ ਭੇਜੇ।

ਕਾਬਲ ਪੁੱਜ ਕੇ ਘੋੜੇ ਖਰੀਦੇ ਗਏ। ਭਾਈ ਜੀ ਮੁੱਲ ਤਾਰਨ ਲਈ ਤੰਬੂ ਅੰਦਰੋਂ ਰੁਪਿਆ ਲੈਣ ਗਏ। ਕੀ ਵੇਖਦੇ ਹਨ ਕਿ ਰੁਪਿਆਂ ਵਾਲੀਆਂ ਥੈਲੀਆਂ ਅੰਦਰ ਨਹੀਂ ਹਨ। ਉਨ੍ਹਾਂ ਸਮਝਿਆ ਕਿ ਚੋਰ ਰੁਪਏ ਕੱਢ ਕੇ ਲੈ ਗਏ ਹਨ। ਬਾਹਰ ਘੋੜਿਆਂ ਦਾ ਮੁੱਲ ਲੈਣ ਵਾਲੇ ਖੜ੍ਹੇ ਸਨ। ਇਹ ਉਨ੍ਹਾਂ ਨੂੰ ਕੀ ਕਹਿੰਦੇ? ਬਦਨਾਮੀ ਤੋਂ ਡਰਦੇ ਆਪ ਤੰਬੂ ਦੇ ਪਿਛਲੇ ਪਾਸਿਓਂ ਨਿਕਲ ਗਏ ਅਤੇ ਕਾਂਸ਼ੀ (ਬਨਾਰਸ) ਜਾ ਪਹੁੰਚੇ। ਰੁਪਏ ਨਾ ਲੱਭਣ ਵਾਲੀ ਖੇਡ ਗੁਰੂ ਜੀ ਨੇ ਵਰਤਾਈ ਸੀ। ਗੁਰੂ ਜੀ ਨੇ "ਸਾਂਗ ਵਰਤਾਇਆ" ਸੀ ਅਤੇ ਭਾਈ ਗੁਰਦਾਸ ਜੀ

ਸਿਦਕ ਹਾਰ ਗਏ ਸਨ।

ਭਾਈ ਗੁਰਦਾਸ ਜੀ ਨੇ ਕਾਂਸ਼ੀ ਵਿਚ ਸਿੱਖ ਧਰਮ ਦਾ ਪ੍ਰਚਾਰ ਸ਼ੁਰੂ ਕੀਤਾ। ਇਸ ਵਿਚ ਉਨ੍ਹਾਂ ਨੂੰ ਬੜੀ ਸਫਲਤਾ ਹੋਈ। ਉਥੋਂ ਦਾ ਰਾਜਾ ਅਤੇ ਸੱਤ ਸੌ ਹੋਰ ਆਦਮੀ ਸਿੱਖ ਬਣੇ। ਜਦ ਗੁਰੂ ਹਰਿਗੋਬਿੰਦ ਸਾਹਿਬ ਨੂੰ ਪਤਾ ਲੱਗਾ ਤਾਂ ਆਪ ਨੇ ਸੰਗਤ ਦੇ ਨਾਮ ਹੁਕਮਨਾਮਾ ਲਿਖਿਆ ਕਿ ਭਾਈ ਜੀ ਰੁਪਇਆ ਲੈ ਕੇ ਭੱਜ ਆਏ ਹਨ, ਇਨ੍ਹਾਂ ਨੂੰ ਮੁਸ਼ਕਾਂ ਬੰਨ੍ਹ ਕੇ ਭੇਜੋ।

ਜਦ ਸਿੱਖ ਹੁਕਮਨਾਮਾ ਲੈ ਕੇ ਪੁੱਜਾ, ਉਸ ਵੇਲੇ ਭਾਈ ਸਾਹਿਬ ਉਪਦੇਸ਼ ਕਰ ਰਹੇ ਸਨ। ਸਿੱਖ ਨੇ ਹੁਕਮਨਾਮਾ ਸੰਗਤ ਨੂੰ ਸੁਣਾਇਆ। ਸਾਰੀ ਸੰਗਤ ਹੈਰਾਨ ਹੋ ਗਈ। ਭਾਈ ਗੁਰਦਾਸ ਜੀ ਸੋਚੀਂ ਪੈ ਗਏ ਕਿ ਕੀ ਕੀਤਾ ਜਾਏ? ਕਾਂਸ਼ੀ ਵਿਚ ਇਨ੍ਹਾਂ ਦੀ ਇੰਨੀ ਇੱਜ਼ਤ ਸੀ ਕਿ ਚੋਰ ਬਣ ਕੇ ਮੁਸ਼ਕਾਂ ਬੰਨ੍ਹਵਾਉਣੀਆਂ ਬੜੀ ਔਖੀ ਤੇ ਨਮੋਸ਼ੀ ਵਾਲੀ ਗੱਲ ਸੀ ਪਰ ਭਾਈ ਜੀ ਨੇ ਸਭ ਮਾਣ ਤੇ ਲੋਕ-ਲਾਜ ਇਕ ਪਾਸੇ ਰੱਖ ਕੇ, ਸਾਰੀ ਬੀਤੀ ਸੰਗਤ ਨੂੰ ਦੱਸੀ। ਫੇਰ ਆਪ ਮੁਸ਼ਕਾਂ ਬੰਨ੍ਹਵਾ ਕੇ ਅੰਮ੍ਰਿਤਸਰ ਪੁੱਜੇ।

ਜਦੋਂ ਉਹ ਗੁਰੂ ਜੀ ਦੇ ਦਰਬਾਰ ਵਿਚ ਪੁੱਜੇ ਤਾਂ ਗੁਰੂ ਜੀ ਨੇ ਹੱਸ ਕੇ ਕਿਹਾ, "ਕਿਉਂ ਭਾਈ ਜੀ! ਤੁਸਾਂ ਤਾਂ ਕਿਹਾ ਸੀ ਕਿ "ਜੇ ਗੁਰ ਸਾਂਗਿ ਵਰਤਦਾ ਸਿਖੁ ਸਿਦਕੁ ਨ ਹਾਰੇ" ਪਰ ਜਦ ਗੁਰੂ ਨੇ ਤੁਹਾਡੇ ਨਾਲ ਸਾਂਗ ਵਰਤਾਇਆ ਤਾਂ ਤੁਸੀਂ ਚੋਰਾਂ ਵਾਕਰ ਪਿਛਵਾੜਿਓਂ ਤੰਬੂ ਪਾੜ ਨੱਸ ਗਏ। ਤੁਸਾਂ ਤਾਂ ਸਿੱਖੀ ਨੂੰ ਚੰਗੀ ਤਰ੍ਹਾਂ ਸਮਝਿਆ ਹੋਇਆ ਹੈ, ਤੁਸਾਂ ਕਿਉਂ ਸਿਦਕ ਹਾਰ ਦਿੱਤਾ?"

ਭਾਈ ਗੁਰਦਾਸ ਜੀ ਦੀਆਂ ਅੱਖਾਂ ਵਿਚੋਂ ਅੱਥਰੂ ਵਗ ਤੁਰੇ ਅਤੇ ਉਹਨਾਂ ਦਾ ਸੀਸ ਨਿਉਂ ਗਿਆ। ਉਨ੍ਹਾਂ ਹੱਥ ਜੋੜ ਕੇ ਕਿਹਾ, "ਜੇ ਗੁਰ ਭਰਮਾਏ ਸਾਂਗੁ ਕਰਿ ਕਿਆ ਸਿਖੁ ਵਿਚਾਰਾ?" ਭਾਈ ਹੋਰਾਂ ਦਾ ਪ੍ਰੇਮ ਤੇ ਸਿਦਕ ਵੇਖ ਕੇ ਗੁਰੂ ਜੀ ਬੜੇ ਪ੍ਰਸੰਨ ਹੋਏ। ਆਪ ਨੇ ਭਾਈ ਜੀ ਨੂੰ

ਛਾਤੀ ਨਾਲ ਲਾਇਆ ਅਤੇ ਆਦਰ ਦੇ ਕੇ ਪਾਸ ਬਿਠਾਇਆ।

ਅੰਤ ਵਿਚ ਭਾਈ ਗੁਰਦਾਸ ਜੀ ਗੋਇੰਦਵਾਲ ਜਾ ਟਿਕੇ ਤੇ ਉਥੇ ਹੀ ਅਕਾਲ ਚਲਾਣਾ ਕੀਤਾ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਉਨ੍ਹਾਂ ਦਾ ਸਸਕਾਰ ਆਪਣੇ ਹੱਥੀਂ ਕੀਤਾ।

## ਪ੍ਰਸ਼ਨ

**੧. ਭਾਈ ਗੁਰਦਾਸ ਜੀ ਕੌਣ ਸਨ ? ਉਨ੍ਹਾਂ ਨੇ ਕਦ ਸਿੱਖੀ ਧਾਰਨ ਕੀਤੀ ਅਤੇ ਫੇਰ ਕੀ ਕੀ ਸੇਵਾ ਕੀਤੀ ?**

**੨. ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਕਿਸ ਗੱਲੋਂ ਸਮਝਿਆ ਕਿ ਭਾਈ ਗੁਰਦਾਸ ਜੀ ਨੂੰ ਆਪਣੀ ਸਿੱਖੀ 'ਤੇ ਮਾਣ ਹੈ ? ਇਹ ਮਾਣ ਉਨ੍ਹਾਂ ਨੇ ਕਿਵੇਂ ਦੂਰ ਕੀਤਾ ?**

**੩. ਭਾਈ ਗੁਰਦਾਸ ਜੀ ਦੇ ਘੋੜੇ ਖਰੀਦਣ ਲਈ ਕਾਬਲ ਜਾਣ ਦੀ ਸਾਖੀ ਦੱਸੋ।**



## ੮. ਭਾਈ ਲੱਧਾ ਪਰਉਪਕਾਰੀ

ਭਾਈ ਲੱਧਾ ਜੀ ਲਾਹੌਰ ਦੇ ਰਹਿਣ ਵਾਲੇ ਬੜੇ ਉੱਚੇ-ਸੁੱਚੇ ਅਤੇ ਕਰਨੀ ਵਾਲੇ ਸਿੱਖ ਸਨ। ਇਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਹੋਏ ਹਨ। ਇਹ ਹਰ ਵੇਲੇ ਨਾਮ ਜਪਦੇ, ਨੇਕ-ਨੀਅਤੀ ਨਾਲ ਦਸਾਂ ਨਹੁੰਆਂ ਦੀ ਕਿਰਤ-ਕਮਾਈ ਕਰਦੇ, ਖੱਟੀ-ਕਮਾਈ ਵਿਚੋਂ ਚੋਖਾ ਹਿੱਸਾ ਲੋੜਵੰਦਾਂ ਦੀ ਸੇਵਾ ਉੱਪਰ ਲਾਉਂਦੇ ਅਤੇ ਹੋਰਨਾਂ ਦਾ ਭਲਾ ਕਰਨ ਦੇ ਆਹਰ ਵਿਚ ਲੱਗੇ ਰਹਿੰਦੇ ਸਨ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਬਾਰ ਵਿਚ ਭਾਈ ਮਰਦਾਨੇ ਤੋਂ ਮਗਰੋਂ ਦੋ ਰਬਾਬੀ ਸੱਤਾ ਅਤੇ ਬਲਵੰਡ ਕੀਰਤਨ ਕਰਦੇ ਹੁੰਦੇ ਸਨ। ਇਹੋ ਰਬਾਬੀ ਦੂਜੀ, ਤੀਜੀ, ਚੌਥੀ ਅਤੇ ਪੰਜਵੀਂ ਪਾਤਸ਼ਾਹੀ ਦੇ ਦਰਬਾਰ ਵਿਚ ਵੀ ਕੀਰਤਨ ਕਰਦੇ ਰਹੇ। ਇਹ ਬੜੇ ਗੁਣੀ ਸਨ। ਇਨ੍ਹਾਂ ਨੂੰ ਆਪਣੇ ਗੁਣ ਦਾ ਮਾਣ (ਹੰਕਾਰ) ਹੋ ਗਿਆ।

ਬਲਵੰਡ ਦੀ ਧੀ ਦਾ ਵਿਆਹ ਸੀ। ਉਸ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਪਾਸੋਂ ਇਸ ਕਾਰਜ ਲਈ ਪੰਜ ਸੌ ਰੁਪਏ ਮੰਗੇ। ਗੁਰੂ ਜੀ ਨੇ ਪਹਿਲਾਂ ਤਾਂ ਉਸ ਨੂੰ ਸਮਝਾਇਆ ਕਿ ਵਿਆਹ ਉਪਰ ਇੰਨਾ ਰੁਪਿਆ ਨਾ ਖਰਚੇ, ਆਪਣੇ ਵਿਤ ਮੂਜਬ ਖਰਚ ਕਰੇ ਪਰ ਉਹ ਆਪਣੇ ਹਠ 'ਤੇ ਡਟਿਆ ਰਿਹਾ। ਫੇਰ ਗੁਰੂ ਜੀ ਨੇ ਕਿਹਾ-"ਚੰਗਾ ਫੇਰ, ਜ਼ਰਾ ਠਹਿਰ ਜਾਓ, ਵਿਸਾਖੀ ਦੇ ਮੌਕੇ 'ਤੇ ਜੋ ਚੜ੍ਹਾਵਾ ਆਵੇਗਾ ਊਹ ਲੈ ਲੈਣਾ।"

ਪਰ ਰਬਾਬੀ ਕਾਹਲੇ ਪੈ ਗਏ ਕਿ ਨਹੀਂ ਹੁਣੇ ਰਕਮ ਚਾਹੀਦੀ ਹੈ। ਉਹਨਾਂ ਨੂੰ ਹੰਕਾਰ ਸੀ ਤੇ ਉਹ ਰੁੱਸ ਕੇ ਚਲੇ ਗਏ। ਅਗਲੇ ਦਿਨ

ਉਹ ਕੀਰਤਨ ਕਰਨ ਨਾ ਆਏ। ਗੁਰੂ ਜੀ ਨੇ ਉਨ੍ਹਾਂ ਨੂੰ ਸੱਦਣ ਲਈ ਸਿੱਖ ਭੇਜੇ ਪਰ ਉਹ ਨਾ ਆਏ। ਗੁਰੂ ਜੀ ਨੇ ਦੂਜੀ ਵੇਰ ਸਿੱਖ ਭੇਜੇ, ਉਹ ਫੇਰ ਵੀ ਨਾ ਆਏ। ਆਪ ਨੇ ਤੀਜੀ ਵੇਰ ਫੇਰ ਸਿੱਖ ਭੇਜੇ।

ਅੱਗੋਂ ਬਲਵੰਡ ਹੰਕਾਰ ਨਾਲ ਬੋਲਿਆ—"ਵੇਖਿਆ ਜੇ ਨਾ ਸਾਡਾ ਪ੍ਰਤਾਪ, ਸਾਡੇ ਬਿਨਾਂ ਕੰਮ ਨਹੀਂ ਸਰਦਾ, ਤਾਂ ਹੀ ਘੜੀ-ਮੁੜੀ ਸੱਦ ਘੱਲਦੇ ਹਨ! ਗੁਰੂ ਦੀ ਸੋਭਾ ਵੀ ਤਾਂ ਸਾਡੀ ਬਣਾਈ ਹੋਈ ਹੈ! ਗੁਰੂ ਨਾਨਕ ਦੀ ਸੋਭਾ ਵੀ ਸਾਡੇ ਭਰਾ ਮਰਦਾਨੇ ਨੇ ਬਣਾਈ ਸੀ! ਮਗਰੋਂ ਗੁਰ-ਦਰਬਾਰ ਦੀ ਸੋਭਾ ਅਸੀਂ ਬਣਾਈ ਤੇ ਵਧਾਈ ਹੈ। ਜੇ ਸਾਡੀ ਗੱਲ ਗੁਰੂ ਜੀ ਨੇ ਨਹੀਂ ਮੰਨਣੀ ਤਾਂ ਅਸੀਂ ਹੋਰ ਕਿਸੇ ਪਾਸ ਜਾ ਕੀਰਤਨ ਕਰਾਂਗੇ ਤੇ ਉਸ ਨੂੰ ਗੁਰੂ ਬਣਾ ਲਵਾਂਗੇ।"

ਇਹੋ ਜਿਹੇ ਮੰਦੇ ਬਚਨ ਸੱਤੇ ਤੇ ਬਲਵੰਡ ਨੇ ਸਿੱਖਾਂ ਨੂੰ ਆਖੇ। ਸਿੱਖਾਂ ਨੇ ਸਾਰੀ ਗੱਲ ਗੁਰੂ ਅਰਜਨ ਦੇਵ ਜੀ ਨੂੰ ਜਾ ਦੱਸੀ। ਉਨ੍ਹਾਂ ਨੇ ਬਚਨ ਕੀਤਾ—"ਉਹ ਹੰਕਾਰੇ ਗਏ ਹਨ, ਉਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਨਿੰਦਾ ਕੀਤੀ ਹੈ। ਹੁਣ ਉਨ੍ਹਾਂ ਗੁਰ-ਨਿੰਦਕਾਂ ਪਾਸ ਜਾਣ ਦੀ ਲੋੜ ਨਹੀਂ। ਬਾਬੇ ਦੇ ਘਰ ਕੀਰਤਨੀਆਂ ਦਾ ਘਾਟਾ ਨਹੀਂ। ਇਹ ਕਹਿ ਕੇ ਆਪ ਜੀ ਨੇ ਕੀਰਤਨ ਉਤੇ ਹੋਰ ਪ੍ਰੇਮੀ ਲਾ ਦਿੱਤੇ। ਨਾਲ ਹੀ ਆਪ ਨੇ ਕਿਹਾ-"ਜਿਹੜਾ ਆਦਮੀ ਉਨ੍ਹਾਂ ਮਨਮੁਖਾਂ ਦੀ ਸਾਡੇ ਪਾਸ ਸਿਫਾਰਸ਼ ਕਰੇਗਾ, ਉਸ ਦਾ ਮੂੰਹ ਕਾਲਾ ਕਰ ਕੇ ਉਸ ਨੂੰ ਖੋਤੇ ਉੱਪਰ ਚੜ੍ਹਾਇਆ ਜਾਵੇਗਾ।"

ਸੱਤੇ ਤੇ ਬਲਵੰਡ ਨੇ ਕਈ ਥਾਈਂ ਹੱਥ-ਪੈਰ ਮਾਰੇ, ਪਰ ਉਨ੍ਹਾਂ ਨੂੰ ਕਿਤੇ ਵੀ ਸਫਲਤਾ ਨਾ ਹੋਈ। ਨਾ ਕੋਈ ਉਨ੍ਹਾਂ ਦਾ ਕੀਰਤਨ ਸੁਣੇ ਅਤੇ ਨਾ ਕੋਈ ਚੜ੍ਹਾਵਾ ਆਵੇ। ਉਹ ਲੱਗੇ ਭੁੱਖੇ ਮਰਨ। ਉਨ੍ਹਾਂ ਨੇ ਮੁਆਫੀ ਲਈ ਬੜੇ ਯਤਨ ਕੀਤੇ ਪਰ ਕਿਸੇ ਨੇ ਸਹਾਇਤਾ ਨਾ ਕੀਤੀ। ਅੰਤ ਨੂੰ ਉਹ ਭਾਈ ਲੱਧਾ ਜੀ ਦੀ ਸ਼ਰਨ ਗਏ ਅਤੇ ਉਨ੍ਹਾਂ ਦੇ ਤਰਲੇ ਕੱਢੇ ਕਿ ਸਾਨੂੰ ਮਾਫੀ ਲੈ ਦਿਓ।

ਭਾਈ ਲੱਧਾ ਜੀ ਸਦਾ ਹੀ ਕਿਸੇ ਦੀ ਭਲਾਈ ਕਰਨ ਦੇ ਚਾਹਵਾਨ ਰਹਿੰਦੇ ਸਨ। ਦੁਖੀਆਂ ਦਾ ਦੁੱਖ ਦੂਰ ਕਰਨ ਤੋਂ ਉਹ ਕਦੇ ਨਹੀਂ ਸਨ ਝਕਦੇ। ਉਨ੍ਹਾਂ ਨੇ ਆਪਣਾ ਮੂੰਹ ਆਪ ਕਾਲਾ ਕਰ ਲਿਆ। ਉਹ ਖੋਤੇ ਉਪਰ ਸਵਾਰ ਹੋ ਕੇ ਸ੍ਰੀ ਅੰਮ੍ਰਿਤਸਰ ਪਹੁੰਚ ਗਏ। ਸੱਤਾ ਅਤੇ ਬਲਵੰਡ ਉਨ੍ਹਾਂ ਦੇ ਮਗਰ ਸਨ। ਉਹ ਗੁਰੂ ਜੀ ਦੇ ਦਰਬਾਰ ਜਾ ਹਾਜ਼ਰ ਹੋਏ।

ਉਨ੍ਹਾਂ ਨੂੰ ਵੇਖਦਿਆਂ ਹੀ ਗੁਰੂ ਜੀ ਸਾਰੀ ਗੱਲ ਸਮਝ ਗਏ। ਭਾਈ ਲੱਧਾ ਜੀ ਦੀ ਬੇਨਤੀ ਮੰਨ ਕੇ ਆਪ ਨੇ ਸੱਤੇ ਅਤੇ ਬਲਵੰਡ ਨੂੰ ਮਾਫ ਕਰ ਦਿੱਤਾ। ਫੇਰ ਆਪ ਨੇ ਭਾਈ ਲੱਧਾ ਜੀ ਨੂੰ ਛਾਤੀ ਨਾਲ ਲਾਇਆ ਅਤੇ "ਭਾਈ ਲੱਧਾ ਪਰਉਪਕਾਰੀ" ਕਹਿ ਕੇ ਉਸ ਦਾ ਮਾਣ ਕੀਤਾ।

## ਪ੍ਰਸ਼ਨ

੧. **ਸੱਤਾ ਤੇ ਬਲਵੰਡ ਕੌਣ ਸੀ ? ਉਹ ਸ੍ਰੀ ਗੁਰੂ ਅਰਜਨ ਦੇਵ ਜੀ ਨਾਲ ਕਿਉਂ ਰੁੱਸ ਗਏ ਸਨ? ਸੱਦਣ ਗਏ ਸਿੱਖਾਂ ਨੂੰ ਉਨ੍ਹਾਂ ਨੇ ਕੀ ਆਖਿਆ ?**

੨. **ਸੱਤੇ ਤੇ ਬਲਵੰਡ ਦੀ ਭੁੱਲ ਕੀ ਸੀ? ਉਹ ਭੁੱਲ ਕਿਸ ਨੇ ਤੇ ਕਿੱਦਾਂ ਬਖਸ਼ਾਈ ?**

੩. **ਭਾਈ ਲੱਧਾ ਜੀ ਕੌਣ ਸਨ? ਇਨ੍ਹਾਂ ਨੂੰ "ਪਰਉਪਕਾਰੀ" ਦਾ ਮਾਣ ਕਿਸ ਤਰ੍ਹਾਂ ਪ੍ਰਾਪਤ ਹੋਇਆ ?**



# ੯. ਭਾਈ ਬਿਧੀ ਚੰਦ ਜੀ

ਭਾਈ ਬਿਧੀ ਚੰਦ ਪਿੰਡ ਸੁਰ ਸਿੰਘ ਜ਼ਿਲ੍ਹਾ ਅੰਮ੍ਰਿਤਸਰ ਦਾ ਜੱਟ ਸੀ। ਇਹ ਬੜੇ ਦਲੇਰ, ਬਲੀ ਅਤੇ ਲੰਮਾ-ਉੱਚਾ ਸੋਹਣੇ ਜਵਾਨ ਸੀ। ਇਸ ਦੇ ਨਾਨਕੇ ਪਿੰਡ ਸਰਹਾਲੀ ਵਿਚ ਸਨ, ਜਿਸ ਨੂੰ ਬਹੁਤੇ ਲੋਕ ਚੋਰਾਂ ਵਾਲੀ ਸਰਹਾਲੀ ਆਖਿਆ ਕਰਦੇ ਸਨ। ਇਸ ਕਾਰਨ ਇਸ ਨੂੰ ਚੋਰਾਂ ਤੇ ਧਾੜਵੀਆਂ ਦੀ ਬਹਿਣੀ ਬਹਿਣ ਦੇ ਚੋਖੇ ਮੌਕੇ ਮਿਲਦੇ ਰਹੇ। ਚੋਰਾਂ ਤੇ ਧਾੜਵੀਆਂ ਦੀ ਸੰਗਤ ਦੇ ਕਾਰਨ ਭਾਈ ਬਿਧੀ ਚੰਦ ਨੂੰ ਵੀ ਚੋਰੀ ਕਰਨ ਅਤੇ ਡਾਕੇ ਮਾਰਨ ਦੀ ਭੈੜੀ ਬਾਣ ਪੈ ਗਈ। ਛੇਤੀ ਹੀ ਇਹ ਨਾਮੀ ਚੋਰਾਂ-ਡਾਕੂਆਂ ਵਿਚ ਗਿਣੇ ਜਾਣ ਲੱਗ ਪਿਆ।

ਸਰਹਾਲੀ ਦੇ ਨੇੜੇ ਦੇ ਇੱਕ ਪਿੰਡ ਵਿਚ ਗੁਰੂ ਰਾਮਦਾਸ ਜੀ ਦਾ ਇਕ ਨੇਮੀ ਪ੍ਰੇਮੀ ਸਿੱਖ ਰਹਿੰਦਾ ਸੀ। ਉਸ ਪਿੰਡ ਦਾ ਨਾਂ ਓਦੋਂ ਭੈਣੀ ਸੀ ਅਤੇ ਹੁਣ ਚੋਲ੍ਹਾ ਹੈ। ਉਸ ਗੁਰਸਿੱਖ ਦਾ ਨਾਂ ਭਾਈ ਅਦਲੀ ਸੀ। ਭਾਈ ਬਿਧੀ ਚੰਦ ਨੂੰ ਮੰਦੇ ਕਮੀ ਪਿਆ ਵੇਖ ਕੇ ਭਾਈ ਅਦਲੀ ਜੀ ਨੂੰ ਖਿਆਲ ਆਇਆ ਕਿ ਇਸ ਨੂੰ ਭੈੜੇ ਪਾਸਿਓਂ ਹਟਾ ਕੇ ਚੰਗੇ ਪਾਸੇ ਲਾਇਆ ਜਾਵੇ। ਉਨ੍ਹਾਂ ਦੀ ਸੰਗਤ ਅਤੇ ਸਿਖਿਆ ਦਾ ਸਦਕਾ ਭਾਈ ਬਿਧੀ ਚੰਦ ਦਾ ਜੀਵਨ ਪਲਟਾ ਖਾ ਗਿਆ। ਉਹ ਚੋਰੀਆਂ-ਡਾਕੇ ਛੱਡ ਗਿਆ। ਉਸ ਨੇ ਪਿਛਲੇ ਮੰਦੇ ਕੰਮਾਂ ਉੱਪਰ ਪਛਤਾਵਾ ਕੀਤਾ ਅਤੇ ਅਗਾਂਹ ਲਈ ਨੇਕ ਬਣ ਕੇ ਰਹਿਣ ਦਾ ਪ੍ਰਣ ਕਰ ਲਿਆ। ਸਮਾਂ ਪਾ ਕੇ ਉਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਿੱਖ ਬਣਾਇਆ। ਸਿੱਖ ਬਣ ਕੇ ਭਾਈ ਬਿਧੀ ਚੰਦ ਜੀ ਨੇ ਗੁਰਸਿੱਖੀ ਦੀ

ਰਹਿਤ ਬੜੇ ਸਿਦਕ ਅਤੇ ਉਤਸ਼ਾਹ ਨਾਲ ਧਾਰਨ ਕੀਤੀ। ਛੇਤੀ ਹੀ ਉਹ ਨੇਮੀ ਪ੍ਰੇਮੀ ਅਤੇ ਕਰਣੀ ਵਾਲੇ ਸਿੱਖਾਂ ਦੀ ਗਿਣਤੀ ਵਿਚ ਗਿਣੇ ਜਾਣ ਲੱਗ ਪਏ। ਗੁਰੂ ਜੀ ਨੇ ਉਹਨਾਂ ਨੂੰ ਮਾਲਵੇ ਵਿਚ ਗੁਰਸਿੱਖੀ ਦੇ ਪ੍ਰਚਾਰ ਕਰਨ ਦਾ ਕੰਮ ਸੌਂਪਿਆ।

ਕਾਬਲ ਦੇ ਸਿੱਖ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਲਈ ਦੋ ਬਹੁਤ ਹੀ ਸੁੰਦਰ ਘੋੜੇ ਲਿਆਏ। ਇਹ ਘੋੜੇ ਲਾਹੌਰ ਦੇ ਹਾਕਮ ਨੇ ਖੋਹ ਲਏ।

ਸਿੱਖਾਂ ਨੇ ਸਾਰੀ ਗੱਲ ਗੁਰੂ ਜੀ ਨੂੰ ਦੱਸੀ ਅਤੇ ਕਿਹਾ–"ਸੱਚੇ ਪਾਤਸ਼ਾਹ! ਉਹ ਘੋੜੇ ਅਸੀਂ ਆਪ ਜੀ ਵਾਸਤੇ ਲਿਆਂਦੇ ਸਨ। ਜੇ ਉਹ ਮੁਗ਼ਲ ਹਾਕਮ ਹੇਠ ਰਹੇ ਤਾਂ ਸਾਨੂੰ ਬੜਾ ਦੁੱਖ ਹੋਵੇਗਾ।"

ਗੁਰੂ ਜੀ ਨੇ ਭਾਈ ਬਿਧੀ ਚੰਦ ਨੂੰ ਸੱਦਿਆ। ਉਸ ਨੂੰ ਸਾਰੀ ਗੱਲ ਦੱਸੀ ਅਤੇ ਕਿਹਾ–"ਕਿਉਂ ਬਿਧੀ ਚੰਦ ਜੀ! ਵਿਖਾਓਗੇ ਕੋਈ ਆਪਣਾ ਜੌਹਰ? ਉਹ ਦੋਵੇਂ ਘੋੜੇ ਲਿਆਓ ਤਾਂ ਠੀਕ ਹੈ।"

ਭਾਈ ਬਿਧੀ ਚੰਦ "ਸਤਿ ਬਚਨ" ਕਹਿ ਕੇ ਲਾਹੌਰ ਨੂੰ ਤੁਰ ਗਏ। ਉਥੇ ਪੁੱਜ ਕੇ ਉਹ ਘਾਹੀ ਬਣ ਗਏ ਅਤੇ ਲਾਹੌਰ ਦੇ ਹਾਕਮ ਜਾਂ ਸੂਬੇ ਦੇ ਘੋੜਿਆਂ ਲਈ ਘਾਹ ਲਿਆਉਣ ਲੱਗ ਪਏ। ਨਾਲ ਹੀ ਉਹ ਘੋੜਿਆਂ ਦੀ ਹੋਰ ਸੇਵਾ ਵੀ ਸ਼ੌਕ ਨਾਲ ਕਰ ਦਿਆ ਕਰਨ। ਸੂਬੇ ਨੇ ਉਨ੍ਹਾਂ ਨੂੰ ਘੋੜਿਆਂ ਦੀ ਸੇਵਾ ਲਈ ਨੌਕਰ ਰੱਖ ਲਿਆ। ਉਹ ਸਾਰਾ ਕੰਮ ਬੜੇ ਪ੍ਰੇਮ ਨਾਲ ਕਰਦੇ ਰਹੇ। ਗੁਰੂ ਜੀ ਵਾਲੇ ਘੋੜਿਆਂ ਨਾਲ ਉਨ੍ਹਾਂ ਨੇ ਖਾਸ ਪ੍ਰੇਮ ਪਾ ਲਿਆ। ਉਹ ਵੀ ਇਨ੍ਹਾਂ ਨਾਲ ਬੜੇ ਗਿੱਝ ਗਏ।

ਜਦੋਂ ਉਹ ਰੋਜ਼ ਘਾਹ ਲੈਣ ਲਈ ਕਿਲ੍ਹੇ ਵਿਚੋਂ ਜਾਂਦੇ ਤਾਂ ਦਰਿਆ ਰਾਵੀ ਵਿਚ ਜੋ ਕਿਲ੍ਹੇ ਦੇ ਨਾਲ ਲਗਵਾਂ ਵਗਦਾ ਸੀ, ਇਕ ਵੱਡਾ ਸਾਰਾ ਪੱਥਰ ਸੁੱਟ ਦੇਂਦੇ। ਸੁਣਨ ਵਾਲੇ ਇਹੋ ਸਮਝਦੇ ਕਿ ਦਰਿਆ ਵਿਚ ਕੋਈ ਮਗਰਮੱਛ ਕੁੱਦਿਆ ਹੈ।

ਇਕ ਦਿਨ ਮੌਕਾ ਤਾੜ ਕੇ ਭਾਈ ਬਿਧੀ ਚੰਦ ਜੀ ਦੋਹਾਂ ਵਿਚੋਂ ਇਕ ਘੋੜੇ ਉੱਪਰ ਚੜ੍ਹ ਬੈਠੇ ਅਤੇ ਕਿਲ੍ਹੇ ਦੀ ਕੰਧ ਉਤੋਂ ਦਰਿਆ ਵਿਚ ਕੁੱਦ ਪਏ। ਖੜਾਕ ਸੁਣਨ ਵਾਲਿਆਂ ਨੇ ਇਸ ਨੂੰ ਅੱਗੇ ਵਰਗਾ ਹੀ ਸਮਝਿਆ ਅਤੇ ਕਿਸੇ ਨੇ ਖਾਸ ਖ਼ਿਆਲ ਨਾ ਕੀਤਾ। ਭਾਈ ਬਿਧੀ ਚੰਦ ਜੀ ਘੋੜਾ ਲੈ ਕੇ ਸ੍ਰੀ ਅੰਮ੍ਰਿਤਸਰ ਪੁੱਜ ਗਏ।

ਦੋਹਾਂ ਘੋੜਿਆਂ ਦਾ ਆਪੋ ਵਿਚ ਬਹੁਤ ਪਿਆਰ ਸੀ। ਇਕ ਦੂਏ ਤੋਂ ਵਿਛੜ ਜਾਣ 'ਤੇ ਇਨ੍ਹਾਂ ਨੇ ਖਾਣਾ-ਪੀਣਾ ਛੱਡ ਦਿੱਤਾ। ਘੋੜੇ ਦਾ ਇਹ ਹਾਲ ਵੇਖ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਕਿਹਾ ਕਿ ਦੂਜਾ ਘੋੜਾ ਆਵੇ ਤਾਂ ਠੀਕ ਹੈ, ਨਹੀਂ ਤਾਂ ਇਹ ਵਿਚਾਰਾ ਭੁੱਖਾ ਮਰ ਜਾਵੇਗਾ।

ਭਾਈ ਬਿਧੀ ਚੰਦ ਜੀ ਫੇਰ ਲਾਹੌਰ ਦੇ ਕਿਲ੍ਹੇ ਪਾਸ ਜਾ ਪੁੱਜੇ। ਹੁਣ ਉਨ੍ਹਾਂ ਨੇ ਜੋਤਸ਼ੀਆਂ ਦਾ ਭੇਸ ਬਣਾਇਆ ਹੋਇਆ ਸੀ। ਉਨ੍ਹਾਂ ਨੇ ਸੂਬੇ ਨੂੰ ਕਿਹਾ ਕਿ ਮੈਂ ਤੁਹਾਡੇ ਘੋੜੇ ਦਾ ਪਤਾ ਕੱਢ ਦੇਂਦਾ ਹਾਂ, ਮੈਨੂੰ ਉਹ ਥਾਂ ਵਿਖਾਓ ਜਿਥੇ ਘੋੜਾ ਬੱਧਾ ਹੁੰਦਾ ਸੀ।

ਸੂਬਾ ਉਨ੍ਹਾਂ ਨੂੰ ਜੋਤਸ਼ੀ ਸਮਝ ਕੇ ਕਿਲ੍ਹੇ ਦੇ ਅੰਦਰ ਲੈ ਗਿਆ। ਭਾਈ ਬਿਧੀ ਚੰਦ ਹੋਰਾਂ ਨੇ ਦੂਜੇ ਘੋੜੇ ਪਾਸ ਜਾ ਕੇ ਕਿਹਾ, "ਉਹ ਘੋੜਾ ਇਸ ਘੋੜੇ ਦਾ ਸਾਥੀ ਸੀ ਨਾ? ਤੁਸੀਂ ਸਾਰੇ ਪਰ੍ਹੇ ਹਟ ਕੇ ਬਹਿ ਜਾਓ। ਮੈਂ ਜੋਤਸ਼ ਲਾ ਲਵਾਂ ਫੇਰ ਮੈਂ ਤੁਹਾਨੂੰ ਦੱਸ ਦਿਆਂਗਾ ਕਿ ਉਹ ਕਿਧਰ ਗਿਆ ਅਤੇ ਕਿਸ ਰਾਹੇ ਗਿਆ ਹੈ। ਅੱਗੋਂ ਮੋੜਨਾ ਜਾਂ ਨਾ ਮੋੜਨਾ ਮੇਰੇ ਵੱਸ ਦੀ ਗੱਲ ਨਹੀਂ।

ਉਹ ਸਾਰੇ ਪਿਛਾਂਹ ਹਟ ਗਏ। ਭਾਈ ਬਿਧੀ ਚੰਦ ਜੀ ਨੇ ਅੱਖ ਦੇ ਫੋਰ ਵਿਚ ਘੋੜੇ ਉੱਪਰ ਪਲਾਕੀ ਮਾਰੀ ਅਤੇ ਕਿਲ੍ਹੇ ਦੀ ਕੰਧ 'ਤੇ ਉਸ ਥਾਂ ਪੁੱਜ ਗਏ, ਜਿਥੋਂ ਅੱਗੇ ਉਹ ਪਹਿਲੋਂ ਘੋੜੇ ਸਮੇਤ ਕੁੱਦੇ ਸਨ। ਫੇਰ ਉਨ੍ਹਾਂ ਨੇ ਉੱਚੀ ਸਾਰੀ ਅਵਾਜ਼ ਵਿਚ ਕਿਹਾ, "ਉਹ ਘੋੜਾ ਮੈਂ ਲੈ ਗਿਆ ਸਾਂ, ਇਸ ਰਾਹੇ ਲੈ ਗਿਆ ਸਾਂ ਅਤੇ ਸ੍ਰੀ ਹਰਿਗੋਬਿੰਦ ਸਾਹਿਬ

ਦੇ ਪਾਸ ਗਿਆ ਸਾਂ। ਇਹ ਵੀ ਓਥੇ ਹੀ ਲੈ ਜਾ ਰਿਹਾ ਹਾਂ।"

ਇਹ ਕਹਿ ਕੇ ਉਹ ਘੋੜੇ ਸਮੇਤ ਰਾਵੀ ਵਿਚ ਕੁੱਦ ਪਏ ਅਤੇ ਅੰਮ੍ਰਿਤਸਰ ਜਾ ਪੁੱਜੇ।

ਸਿੱਖੀ ਦਾ ਪ੍ਰਚਾਰ ਕਰਨ ਤੋਂ ਬਿਨਾਂ, ਭਾਈ ਬਿਧੀ ਚੰਦ ਜੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਫੌਜ ਦੇ ਜਰਨੈਲਾਂ ਵਿਚੋਂ ਵੀ ਮੁਖੀ ਸਨ। ਬਾਦਸ਼ਾਹੀ ਫੌਜਾਂ ਨਾਲ ਗੁਰੂ ਜੀ ਦੇ ਜਿੰਨੇ ਜੰਗ ਹੋਏ, ਉਹਨਾਂ ਸਾਰਿਆਂ ਵਿਚ ਭਾਈ ਬਿਧੀ ਚੰਦ ਨੇ ਕਮਾਲ ਦੀ ਬਹਾਦਰੀ ਵਿਖਾਈ।

ਜੰਗਾਂ ਮਗਰੋਂ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਨ੍ਹਾਂ ਨੂੰ ਸਿੱਖੀ-ਪ੍ਰਚਾਰ ਲਈ ਬੰਗਾਲ ਵਿਚ ਭੇਜਿਆ।

## ਪ੍ਰਸ਼ਨ

੧. ਭਾਈ ਬਿਧੀ ਚੰਦ ਕੌਣ ਸਨ? ਸਿੱਖ ਬਣਨ ਤੋਂ ਪਹਿਲਾਂ ਇਹ ਕੀ ਕਰਿਆ ਕਰਦੇ ਸਨ ?

੨. ਭਾਈ ਬਿਧੀ ਚੰਦ ਨੇ ਸਿੱਖੀ ਕਿਵੇਂ ਧਾਰਨ ਕੀਤੀ ?

੩. ਗੁਰਸਿੱਖੀ ਧਾਰਨ ਕਰਨ ਮਗਰੋਂ ਭਾਈ ਬਿਧੀ ਚੰਦ ਨੇ ਕਿਹੜੀ ਕਿਹੜੀ ਸੇਵਾ ਕੀਤੀ ?

੪. ਭਾਈ ਬਿਧੀ ਚੰਦ ਨੇ ਲਾਹੌਰ ਦੇ ਕਿਲ੍ਹੇ ਵਿਚੋਂ ਘੋੜੇ ਕਿਸ ਜੁਗਤੀ ਨਾਲ ਲਿਆਂਦੇ ?



# ੧੦. ਭਾਈ ਮਤੀ ਦਾਸ ਜੀ

ਭਾਈ ਮਤੀ ਦਾਸ ਜੀ ਜ਼ਿਲ੍ਹਾ ਜਿਹਲਮ (ਪਾਕਿਸਤਾਨ) ਦੇ ਵਸਨੀਕ ਭਾਈ ਪਰਾਗਾ ਜੀ ਦੇ ਪੁੱਤਰ ਸਨ। ਭਾਈ ਪਰਾਗਾ ਜੀ ਦਾ ਜਨਮ ਬ੍ਰਾਹਮਣ ਕੁਲ ਵਿਚ ਹੋਇਆ ਸੀ। ਉਨ੍ਹਾਂ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਪਾਸੋਂ ਸਿੱਖੀ ਧਾਰਨ ਕੀਤੀ ਅਤੇ ਪਰਾਗਾ ਜੀ ਬੜੇ ਬਹਾਦਰ ਯੋਧੇ ਸਨ। ਉਹ ਛੇਵੀਂ ਪਾਤਸ਼ਾਹੀ ਦੇ ਧਰਮ-ਯੁੱਧਾਂ ਵਿਚ ਬੜੀ ਬਹਾਦਰੀ ਨਾਲ ਲੜਦੇ ਰਹੇ।

ਭਾਈ ਮਤੀ ਦਾਸ ਜੀ ਭਾਈ ਪਰਾਗਾ ਜੀ ਦੇ ਜੇਠੇ ਪੁੱਤਰ ਸਨ। ਇਹ ਬੜੀ ਕਰਨੀ ਵਾਲੇ ਗੁਰਮੁਖ ਸਨ। ਇਹ ਬੜੇ ਦਾਨੇ ਅਤੇ ਸਮਝਦਾਰ ਪ੍ਰਬੰਧਕ ਸਨ। ਇਨ੍ਹਾਂ ਨੇ ਆਪਣਾ ਜੀਵਨ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸੇਵਾ ਵਿਚ ਗੁਜ਼ਾਰਿਆ ਅਤੇ ਅਖ਼ੀਰ ਤੀਕ ਉਨ੍ਹਾਂ ਦੇ ਨਾਲ ਰਹੇ। ਗੁਰੂ ਤੇਗ ਬਹਾਦਰ ਸਾਹਿਬ ਨੇ ਇਹਨਾਂ ਨੂੰ ਆਪਣਾ ਦੀਵਾਨ ਬਣਾਇਆ ਹੋਇਆ ਸੀ। ਇਹ ਗੁਰੂ-ਮਹਾਰਾਜ ਜੀ ਦੇ ਹਜ਼ੂਰੀ ਸਿੱਖਾਂ ਵਿਚੋਂ ਸਨ।

ਜਦ ਗੁਰੂ ਤੇਗ ਬਹਾਦਰ ਸਾਹਿਬ ਕਸ਼ਮੀਰੀ ਪੰਡਤਾਂ ਦੀ ਪੁਕਾਰ ਸੁਣ ਕੇ ਹਿੰਦੂ ਧਰਮ ਦੀ ਰੱਖਿਆ ਲਈ ਦਿੱਲੀ ਵਿਚ ਸ਼ਹੀਦੀ ਪ੍ਰਾਪਤ ਕਰਨ ਗਏ ਤਾਂ ਭਾਈ ਮਤੀ ਦਾਸ ਜੀ ਆਪ ਦੇ ਨਾਲ ਗਏ ਸਨ। ਗੁਰੂ ਜੀ ਦੇ ਨਾਲ ਭਾਈ ਮਤੀ ਦਾਸ ਜੀ ਵੀ ਗ੍ਰਿਫਤਾਰ ਅਤੇ ਕੈਦ ਕੀਤੇ ਗਏ। ਔਰੰਗਜ਼ੇਬ ਦੇ ਹੁਕਮ ਨਾਲ ਇਹਨਾਂ ਨੂੰ ਕਿਹਾ ਗਿਆ ਕਿ ਜਾਂ ਤਾਂ ਮੁਸਲਮਾਨ ਬਣ ਜਾਓ, ਜਾਂ ਮਰਨ ਲਈ ਤਿਆਰ ਹੋ ਜਾਓ।

ਇਹਨਾਂ ਨੇ ਧਰਮ ਛੱਡ ਕੇ ਜੀਉਣਾ ਕਬੂਲ ਨਾ ਕੀਤਾ। ਆਪ ਨੂੰ ਬਹੁਤ ਸਾਰੇ ਤਸੀਹੇ ਦਿੱਤੇ ਗਏ, ਪਰ ਆਪ ਸਿੱਖੀ-ਸਿਦਕ ਵਿਚ ਪੱਕੇ ਰਹੇ।

ਅੰਤ ਨੂੰ ਬਾਦਸ਼ਾਹ ਦਾ ਹੁਕਮ ਹੋਇਆ ਕਿ ਇਨ੍ਹਾਂ ਦੇ ਸਰੀਰ ਨੂੰ ਆਰੇ ਨਾਲ ਇਉਂ ਚੀਰਿਆ ਜਾਵੇ, ਜਿਵੇਂ ਤਰਖਾਣ ਲੱਕੜ ਦੀ ਸ਼ਤੀਰੀ ਚੀਰਦੇ ਹਨ। ਆਪ ਨੂੰ ਜੀਕਰ ਹੁਕਮ ਸੁਣਾਇਆ ਗਿਆ। ਚੀਰਨ ਦਾ ਸਾਰਾ ਸਾਮਾਨ ਆਪ ਦੇ ਪਾਸ ਲਿਆ ਕੇ ਟਿਕਾਇਆ ਗਿਆ। ਆਪ ਨੂੰ ਫੇਰ ਇਕ ਵੇਰ ਕਿਹਾ ਗਿਆ ਕਿ 'ਮੁਸਲਮਾਨ ਬਣ ਜਾਓ ਅਤੇ ਜਾਨ ਬਚਾ ਲਵੋ' ਪਰ ਪੂਰਨ ਸਿੱਖ ਮਤੀ ਦਾਸ ਨੇ ਉੱਤਰ ਦਿੱਤਾ, "ਸਿੱਖੀ ਛੱਡ ਕੇ ਜਾਨ ਬਚਾਈ ਕਿਸ ਕੰਮ? ਸਿੱਖੀ ਸਾਨੂੰ ਜਾਨ ਤੋਂ ਵੱਧ ਪਿਆਰੀ ਹੈ। ਵਧੀਆ ਚੀਜ਼ ਲਈ ਘਟੀਆ ਚੀਜ਼ ਤਾਂ ਵਾਰੀ ਜਾ ਸਕਦੀ ਹੈ, ਪਰ ਘਟੀਆ ਸ਼ੈਅ ਨੂੰ ਬਚਾਉਣ ਲਈ ਵਧੀਆ ਸ਼ੈਅ ਕੌਣ ਛੱਡਦਾ ਹੈ? ਤੁਸੀਂ ਕਰੋ ਆਪਣਾ ਕੰਮ, ਜੋ ਤੁਹਾਡੇ ਜ਼ਿਮੇਂ ਲੱਗਾ ਹੈ।"

ਇਹ ਉੱਤਰ ਸੁਣ ਕੇ ਕਾਜ਼ੀ ਨੇ ਹੁਕਮ ਦਿੱਤਾ ਕਿ ਇਨ੍ਹਾਂ ਨੂੰ ਫੱਟਿਆਂ ਵਿਚ ਘੁੱਟ ਕੇ ਜਕੜ ਦਿਓ। ਇਸੇ ਤਰ੍ਹਾਂ ਕੀਤਾ ਗਿਆ। ਫਿਰ ਆਪ ਦੇ ਸਿਰ ਉੱਪਰ ਆਰਾ ਧਰਿਆ ਗਿਆ। ਇਨ੍ਹਾਂ ਦੇ ਦੋਵੇਂ ਹੱਥ ਜਲਾਦਾਂ ਨੇ ਦੋਹੀਂ ਪਾਸੀਂ ਫੜ ਲਏ। ਉਹ ਚੀਰ ਪਾਉਣ ਲਈ ਤਿਆਰ ਹੋ ਗਏ। ਕਾਜ਼ੀ ਨੇ ਫਿਰ ਕਿਹਾ, "ਅਜੇ ਵੀ ਸਮਝ ਜਾਓ, ਜਾਨ ਨਾ ਗਵਾਓ, ਇਸਲਾਮ ਕਬੂਲ ਕਰ ਲਵੋ ਤੁਹਾਨੂੰ ਬੜੇ ਸੁਖ ਅਰਾਮ ਦਿੱਤੇ ਜਾਣਗੇ।" ਪਰ ਭਾਈ ਮਤੀ ਦਾਸ ਜੀ ਸਿੱਖੀ ਸਿਦਕ ਵਿਚ ਪੱਕੇ ਰਹੇ ਅਤੇ ਕਹਿਣ ਲੱਗੇ, "ਤੁਸੀਂ ਆਪਣਾ ਕੰਮ ਕਰੋ। ਮੈਂ ਸਿੱਖੀ ਲਈ ਇਕ ਜਾਨ ਕੀ, ਕਈ ਜਾਨਾਂ ਵਾਰਨ ਨੂੰ ਤਿਆਰ ਹਾਂ, ਤੁਸੀਂ ਕਰੋ ਆਪਣਾ ਕੰਮ ਅਤੇ ਲਓ ਆਪਣੇ ਬਾਦਸ਼ਾਹ ਅਤੇ ਆਪਣੇ ਅੱਲਾ ਮੀਆਂ ਦੀਆਂ ਖੁਸ਼ੀਆਂ!"

ਇਹ ਕਹਿ ਕੇ ਭਾਈ ਮਤੀ ਦਾਸ ਨੇ ਅੱਖਾਂ ਨਿਵਾ ਕੇ ਗੁਰੂ ਅਤੇ ਵਾਹਿਗੁਰੂ ਦੇ ਚਰਨਾਂ ਵਿਚ ਆਪਣਾ ਧਿਆਨ ਜੋੜਿਆ ਅਤੇ ਜਪੁਜੀ ਸਾਹਿਬ ਦਾ ਪਾਠ ਕਰਨ ਲੱਗ ਪਏ। ਉਧਰੋਂ ਜਲਾਦਾਂ ਨੇ ਆਰਾ ਚਲਾਉਣਾ ਸ਼ੁਰੂ ਕਰ ਦਿੱਤਾ। ਆਰਾ ਚਲਦਾ ਗਿਆ ਅਤੇ ਭਾਈ ਮਤੀ ਦਾਸ ਜੀ ਜਪੁਜੀ ਸਾਹਿਬ ਦਾ ਪਾਠ ਕਰਦੇ ਰਹੇ। ਸਰੀਰ ਦੇ ਦੋ ਟੁਕੜੇ ਹੋ ਗਏ। ਭਾਈ ਮਤੀ ਦਾਸ ਜੀ ਸ਼ਹੀਦੀ ਪ੍ਰਾਪਤ ਕਰ ਕੇ ਸੱਚ-ਖੰਡ ਜਾ ਪਹੁੰਚੇ।

## ਪ੍ਰਸ਼ਨ

੧. ਭਾਈ ਮਤੀ ਦਾਸ ਜੀ ਕੌਣ ਸਨ ? ਉਨ੍ਹਾਂ ਦੇ ਪਿਤਾ ਬਾਰੇ ਤੁਸੀਂ ਕੀ ਜਾਣਦੇ ਹੋ ?

੨. ਭਾਈ ਮਤੀ ਦਾਸ ਜੀ ਦੀ ਸ਼ਹੀਦੀ ਦਾ ਹਾਲ ਦੱਸੋ।



# ੧੧. ਭਾਈ ਜੋਗਾ ਸਿੰਘ ਜੀ

ਭਾਈ ਜੋਗਾ ਸਿੰਘ ਜੀ ਪਿਸ਼ੌਰ (ਪਾਕਿਸਤਾਨ) ਦੇ ਵਸਨੀਕ ਅਤੇ ਭਾਈ ਗੁਰਮੁਖ ਦੇ ਸਪੁੱਤਰ ਸਨ। ਇਨ੍ਹਾਂ ਦਾ ਪਹਿਲਾਂ ਨਾਂ ਜੋਗਾ ਸੀ। ਇਨ੍ਹਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਛਕਿਆ ਅਤੇ ਜੋਗਾ ਤੋਂ ਜੋਗਾ ਸਿੰਘ ਬਣ ਗਏ।

ਭਾਈ ਜੋਗਾ ਸਿੰਘ ਬੜੇ ਪੱਕੇ ਸਿੱਖ ਸਨ। ਜਿਥੇ ਉਹ ਨਾਮ ਦੇ ਰਸੀਏ ਅਤੇ ਗੁਰਬਾਣੀ ਦੇ ਪ੍ਰੇਮੀ ਸਨ ਉਥੇ ਉਹ ਬੜੇ ਬਲੀ ਤੇ ਬਹਾਦਰ ਸੂਰਮੇ ਵੀ ਸਨ। ਗੁਰੂ ਗੋਬਿੰਦ ਸਿੰਘ ਜੀ ਉਨ੍ਹਾਂ ਨੂੰ ਬੜਾ ਚੰਗਾ ਸਮਝਦੇ ਸਨ ਅਤੇ ਹਰ ਵੇਲੇ ਆਪਣੀ ਹਜ਼ੂਰੀ ਵਿਚ ਰੱਖਦੇ ਸਨ।

ਇਕ ਵੇਰ ਭਾਈ ਗੁਰਮੁਖ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਭਾਈ ਜੋਗਾ ਸਿੰਘ ਦਾ ਵਿਆਹ ਹੋਣ ਵਾਲਾ ਹੈ। ਆਪ ਜੀ ਆਗਿਆ ਦਿਓ ਤਾਂ ਪਿਸ਼ੌਰ ਜਾ ਕੇ ਇਸ ਦਾ ਵਿਆਹ ਕੀਤਾ ਜਾਵੇ।" ਗੁਰੂ ਜੀ ਨੇ ਆਗਿਆ ਦਿੱਤੀ। ਦੋਵੇਂ ਪਿਓ-ਪੁੱਤਰ ਪਿਸ਼ੌਰ ਚਲੇ ਗਏ।

ਗੁਰੂ ਜੀ ਨੇ ਭਾਈ ਜੋਗਾ ਸਿੰਘ ਦੀ ਪ੍ਰੀਖਿਆ ਲੈਣ ਦਾ ਫੈਸਲਾ ਕੀਤਾ ਕਿ ਵੇਖੀਏ ਇਹ ਕਿੰਨਾ ਕੁ ਆਗਿਆਕਾਰੀ ਹੈ। ਆਪ ਨੇ ਉਨ੍ਹਾਂ ਦੋਹਾਂ ਦੇ ਮਗਰੇ ਮਗਰ ਇਕ ਸਿੱਖ ਤੋਰ ਦਿੱਤਾ। ਉਸ ਨੂੰ ਆਪ ਨੇ ਇਕ ਹੁਕਮਨਾਮਾ ਦਿੱਤਾ। ਇਹ ਹੁਕਮਨਾਮਾ ਭਾਈ ਜੋਗਾ ਸਿੰਘ ਦੇ

ਨਾਂ ਸੀ। ਇਸ ਸਿੱਖ ਨੂੰ ਹੁਕਮ ਇਹ ਹੋਇਆ ਕਿ ਜਦ ਭਾਈ ਜੋਗਾ ਸਿੰਘ ਪਹਿਲੀ ਲਾਂਵ (ਫੇਰਾ) ਲੈ ਚੁੱਕੇ ਤਾਂ ਇਹ ਹੁਕਮਨਾਮਾ ਉਸ ਨੂੰ ਦਿੱਤਾ ਜਾਵੇ।

ਸਾਰੇ ਪਿਸ਼ੌਰ ਪੁੱਜ ਗਏ। ਵਿਆਹ ਰਚਿਆ ਗਿਆ। ਅਨੰਦ ਕਾਰਜ ਦੀ ਰਸਮ ਸ਼ੁਰੂ ਹੋਈ। ਇਕ ਲਾਂਵ ਪੜ੍ਹੀ ਗਈ ਅਤੇ ਇਕ ਵੇਰ ਪ੍ਰਕਰਮਾ ਕੀਤੀ ਗਈ। ਉਸ ਵੇਲੇ ਦੂਜੀ ਲਾਂਵ ਦੇ ਸ਼ੁਰੂ ਹੋਣ ਤੋਂ ਪਹਿਲਾਂ ਉਸ ਸਿੱਖ ਨੇ ਗੁਰੂ ਜੀ ਦਾ ਹੁਕਮਨਾਮਾ ਭਾਈ ਜੋਗਾ ਸਿੰਘ ਦੇ ਹੱਥ ਫੜਾਇਆ। ਹੁਕਮਨਾਮੇ ਵਿਚ ਹੁਕਮ ਲਿਖਿਆ ਸੀ ਕਿ ਇਸ ਨੂੰ ਵੇਖਦੇ ਹੀ ਤੁਰੰਤ ਸ੍ਰੀ ਅਨੰਦਪੁਰ ਸਾਹਿਬ ਵੱਲ ਨੂੰ ਤੁਰ ਪਓ। ਭਾਈ ਜੋਗਾ ਸਿੰਘ ਨੇ ਇਹ ਹੁਕਮਨਾਮਾ ਪੜ੍ਹਿਆ। ਉਸੇ ਵੇਲੇ ਉਠ ਖੜੋਤੇ ਅਤੇ ਲਾਵਾਂ ਵਿਚੇ ਛੱਡ ਕੇ ਸ੍ਰੀ ਅਨੰਦਪੁਰ ਸਾਹਿਬ ਵੱਲ ਤੁਰ ਪਏ। ਬਾਕੀ ਦੀਆਂ ਤਿੰਨੇ ਲਾਵਾਂ ਉਨ੍ਹਾਂ ਦੇ ਕਮਰਬੰਦ ਜਾਂ ਪਰਨੇ ਨਾਲ ਦੇ ਕੇ ਵਿਆਹ ਦੀ ਰਸਮ ਪੂਰੀ ਕੀਤੀ ਗਈ।

ਭਾਈ ਜੋਗਾ ਸਿੰਘ ਰਵਾਂ-ਰਵੀਂ ਸ੍ਰੀ ਅਨੰਦਪੁਰ ਸਾਹਿਬ ਵੱਲ ਨੂੰ ਚੱਲ ਪਏ। ਤੁਰੇ ਜਾਂਦਿਆਂ ਉਨ੍ਹਾਂ ਦੇ ਮਨ ਵਿਚ ਖਿਆਲ ਆਇਆ ਕਿ "ਮੈਂ ਕਿੰਨਾ ਆਗਿਆਕਾਰੀ ਹਾਂ, ਹੋਰ ਕੋਈ ਵਿਰਲਾ ਹੀ ਅਜਿਹਾ ਸਿੱਖ ਹੋਵੇਗਾ, ਜਿਹੜਾ ਮੇਰੇ ਵਾਂਗ ਲਾਵਾਂ ਵਿਚੇ ਛੱਡ ਕੇ ਇਸ ਤਰ੍ਹਾਂ ਤੁਰ ਪਵੇ।" ਇਸ ਤਰ੍ਹਾਂ ਭਾਈ ਸਾਹਿਬ ਦੇ ਮਨ ਵਿਚ ਹੰਕਾਰ ਹੋ ਗਿਆ।

ਹੰਕਾਰ ਵੱਡਾ ਔਗੁਣ ਹੈ। ਇਹ ਬੰਦੇ ਨੂੰ ਨੀਵਾਂ ਕਰਦਾ ਹੈ। ਇਹ ਬੰਦੇ ਪਾਸੋਂ ਕਈ ਭੈੜੇ ਕੰਮ ਕਰਾ ਕੇ ਉਸ ਨੂੰ ਮਾਰਦਾ ਹੈ। ਇਸੇ ਕਰਕੇ ਸਿਆਣਿਆਂ ਦਾ ਕਥਨ ਹੈ—

*"ਹੰਕਾਰਿਆ ਸੋ ਮਾਰਿਆ।"*

ਭਾਈ ਜੋਗਾ ਸਿੰਘ ਹੋਰਾਂ ਨਾਲ ਵੀ ਇਹੋ ਗੱਲ ਹੋਈ। ਹੰਕਾਰ ਨੇ

ਉਨ੍ਹਾਂ ਦੀ ਮਤਿ ਉੱਪਰ ਪੜਦਾ ਪਾ ਦਿੱਤਾ। ਜਦ ਭਾਈ ਜੋਗਾ ਸਿੰਘ ਜੀ ਤੁਰਦੇ-ਤੁਰਦੇ ਹੁਸ਼ਿਆਰਪੁਰ ਪੁੱਜੇ ਜਾਂ ਉਥੇ ਉਹਨਾਂ ਦੀ ਨਜ਼ਰ ਇਕ ਕੰਜਰੀ ਉੱਪਰ ਪਈ। ਉਹ ਬੜੀ ਸੋਹਣੀ ਅਤੇ ਚੰਗੀ ਬਣੀ-ਤਣੀ ਹੋਈ ਸੀ। ਉਸ ਨੂੰ ਵੇਖ ਕੇ ਭਾਈ ਜੋਗਾ ਸਿੰਘ ਮੋਹੇ ਗਏ। ਉਨ੍ਹਾਂ ਦੇ ਮਨ ਵਿਚ ਮੰਦੀ ਖਾਹਿਸ਼ ਪੈਦਾ ਹੋ ਗਈ। ਉਨ੍ਹਾਂ ਨੇ ਇਰਾਦਾ ਕੀਤਾ ਕਿ ਰਾਤ ਨੂੰ ਕੰਜਰੀ ਪਾਸ ਜਾਈਏ ਤੇ ਉਸ ਨਾਲ ਮੰਦਾ ਕੰਮ ਕਰੀਏ।

ਪਰਾਈ ਇਸਤਰੀ ਦੀ ਸੰਗਤ ਕਰਨੀ ਸਿੱਖੀ ਰਹਿਤ ਦੇ ਉਲਟ ਹੈ। ਇਹ ਵੱਡੀ ਕੁਰਹਿਤ ਹੈ। ਸਿੱਖ ਨੂੰ ਤਾਂ ਹੁਕਮ ਹੈ ਕਿ ਪਰ ਨਾਰੀ ਦੀ ਸੇਜ ਉਤੇ ਸੁਫਨੇ ਵਿਚ ਵੀ ਨਹੀਂ ਜਾਣਾ। ਇਥੇ ਭਾਈ ਜੋਗਾ ਸਿੰਘ ਹੋਰੀ ਜਾਣ-ਬੁਝ ਕੇ ਕੰਜਰੀ ਦੀ ਸੇਜ 'ਤੇ ਜਾਣ ਨੂੰ ਤਿਆਰ ਹੋ ਗਏ ਸਨ।

ਸ੍ਰੀ ਦਸਮੇਸ਼ ਜੀ ਭਾਈ ਜੋਗਾ ਸਿੰਘ ਨਾਲ ਬਹੁਤ ਪਿਆਰ ਕਰਦੇ ਸਨ। ਸਾਰੇ ਗੁਰੂ ਸਾਹਿਬ ਹੀ ਗੁਰਸਿੱਖਾਂ ਨੂੰ ਪੁੱਤਰਾਂ ਵਾਂਗ ਪਿਆਰ ਕਰਿਆ ਕਰਦੇ ਸਨ। ਭਾਈ ਹੋਰੀਂ ਤਾਂ ਸ੍ਰੀ ਕਲਗੀਧਰ ਦੇ ਖਾਸ ਹਜ਼ੂਰੀ ਅਤੇ ਪਿਆਰੇ ਸਿੱਖ ਸਨ। ਦਸਮੇਸ਼ ਜੀ ਨਹੀਂ ਸਨ ਚਾਹੁੰਦੇ ਕਿ ਭਾਈ ਜੋਗਾ ਸਿੰਘ ਅਜਿਹਾ ਮੰਦਾ ਕੰਮ ਕਰ ਕੇ ਸਿੱਖੀ ਤੋਂ ਡਿੱਗੇ।

ਆਪ ਜਾਣੀ-ਜਾਣ ਸਨ। ਉਹ ਸ੍ਰੀ ਅਨੰਦਪੁਰ ਬੈਠੇ ਹੀ ਜਾਣ ਗਏ ਕਿ ਸਾਡੇ ਸਿੱਖ ਨਾਲ ਕੀ ਭਾਣਾ ਵਰਤਣ ਲੱਗਾ ਹੈ। ਉਹ ਆਪ ਰੱਬ ਦਾ ਰੂਪ ਸਨ। ਆਪ ਜੋ ਚਾਹੁਣ ਕਰ ਸਕਦੇ ਸਨ। ਆਪ ਆਪਣੀ ਖਾਸ ਸ਼ਕਤੀ ਵਰਤ ਕੇ ਝੱਟ ਹੁਸ਼ਿਆਰਪੁਰ ਪੁੱਜ ਗਏ। ਆਪ ਨੇ ਚੋਬਦਾਰ ਦਾ ਰੂਪ ਧਾਰ ਲਿਆ ਅਤੇ ਕੰਜਰੀ ਦੇ ਦਰਵਾਜ਼ੇ ਉਤੇ ਪਹਿਰਾ ਦੇਣ ਲਈ ਖੜ੍ਹੇ ਹੋ ਗਏ।

ਭਾਈ ਜੋਗਾ ਸਿੰਘ ਜੀ ਕੰਜਰੀ ਦੇ ਮਕਾਨ ਵੱਲ ਗਏ। ਬੂਹੇ ਅੱਗੇ ਪਹਿਰੇਦਾਰ ਖੜ੍ਹਾ ਵੇਖ ਕੇ ਮੁੜ ਆਏ। ਉਹਨਾਂ ਨੂੰ ਖ਼ਿਆਲ ਆਇਆ, ਕੰਜਰੀ ਪਾਸ ਇਸ ਪਹਿਰੇਦਾਰ ਦਾ ਮਾਲਕ ਗਿਆ ਹੋਣਾ ਹੈ। ਜਦ ਉਹ ਜਾਵੇਗਾ ਤਾਂ ਪਹਿਰੇਦਾਰ ਵੀ ਚਲਿਆ ਜਾਵੇਗਾ, ਮੈਂ ਫੇਰ ਅੰਦਰ ਚਲਿਆ ਜਾਵਾਂਗਾ।

ਭਾਈ ਹੋਰਾਂ ਨੇ ਰਾਤ ਵਿਚ ਤਿੰਨ ਚਾਰ ਫੇਰੇ ਮਾਰੇ। ਹਰ ਵੇਰ ਪਹਿਰੇਦਾਰ ਉਸੇ ਤਰ੍ਹਾਂ ਖੜੋਤਾ ਹੋਵੇ। ਇਸ ਤਰ੍ਹਾਂ ਜਾਗਦਿਆਂ ਤੇ ਫੇਰੇ ਮਾਰਦਿਆਂ ਰਾਤ ਬੀਤ ਗਈ। ਦਿਨ ਦੀ ਲੋਅ ਲੱਗ ਗਈ। ਹੁਣ ਉਹਨਾਂ ਨੂੰ ਹੋਸ਼ ਆ ਗਈ। ਉਹਨਾਂ ਨੇ ਆਪਣੇ ਆਪ ਨੂੰ ਲਾਹਨਤਾਂ ਪਾਈਆਂ। ਉਹਨਾਂ ਦਾ ਹੰਕਾਰ ਟੁੱਟ ਗਿਆ। ਉਹਨਾਂ ਨੇ ਆਪਣੇ ਆਪ ਨੂੰ ਕਿਹਾ–"ਤੂੰ ਤਾਂ ਹੰਕਾਰ ਕੀਤਾ ਸੀ ਕਿ ਮੇਰੇ ਵਰਗਾ ਪੱਕਾ ਸਿੱਖ ਕੋਈ ਵਿਰਲਾ ਹੀ ਹੋਵੇਗਾ। ਇਹ ਕੀ ਕਰਨ ਲੱਗਾ ਸੈਂ ? ਇਹੋ ਸਿੱਖੀ ਹੈ ?"

ਮਨ ਨੂੰ ਫਿਟਕਾਰਦੇ ਅਤੇ ਪਛਤਾਵਾ ਕਰਦੇ ਭਾਈ ਜੋਗਾ ਸਿੰਘ ਜੀ ਸ੍ਰੀ ਅਨੰਦਪੁਰ ਸਾਹਿਬ ਪਹੁੰਚ ਗਏ। ਆਪ ਗੁਰੂ ਜੀ ਦੇ ਹਜ਼ੂਰ ਹਾਜ਼ਰ ਹੋਏ। ਮਹਾਰਾਜ ਨੇ ਹੱਸ ਕੇ ਪੁੱਛਿਆ–"ਕਿਉਂ ਜੋਗਾ ਸਿੰਘ! ਰਾਤ ਕਿਸ ਤਰ੍ਹਾਂ ਲੰਘੀ?"

ਭਾਈ ਜੋਗਾ ਸਿੰਘ ਸਮਝ ਗਏ ਕਿ ਗੁਰੂ ਜੀ ਜਾਣੀ–ਜਾਣ ਹਨ ਅਤੇ ਸਾਰੀ ਗੱਲ ਜਾਣਦੇ ਹਨ, ਸਗੋਂ ਉਹਨਾਂ ਨੂੰ ਇਹ ਭੀ ਯਕੀਨ ਹੋ ਗਿਆ ਕਿ ਕੰਜਰੀ ਦੇ ਬੂਹੇ ਅੱਗੇ ਚੋਬਦਾਰ ਬਣ ਕੇ ਗੁਰੂ ਜੀ ਹੀ ਸਾਰੀ ਰਾਤ ਪਹਿਰਾ ਦੇਂਦੇ ਰਹੇ ਸਨ। ਉਹ ਗੁਰੂ ਜੀ ਦੀ ਚਰਨੀਂ ਢਹਿ ਪਿਆ। ਮੁਆਫੀ ਮੰਗੀ ਅਤੇ ਅਗਾਂਹ ਲਈ ਅਜਿਹੀ ਭੁੱਲ ਤੋਂ ਬਚ ਕੇ ਰਹਿਣ ਦਾ ਪ੍ਰਣ ਕੀਤਾ।

ਪਿਸ਼ੌਰ ਵਿਚ "ਭਾਈ ਜੋਗਾ ਸਿੰਘ ਦੀ ਧਰਮਸ਼ਾਲਾ" ਬਹੁਤ

ਮਸ਼ਹੂਰ ਥਾਂ ਹੈ। ਉਹ ਹੁਣ ਪਾਕਿਸਤਾਨ ਵਿਚ ਹੈ।

## ਪ੍ਰਸ਼ਨ

੧. ਭਾਈ ਜੋਗਾ ਸਿੰਘ ਜੀ ਕੌਣ ਸਨ ?

੨. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਜੋਗਾ ਸਿੰਘ ਜੀ ਦੀ ਪ੍ਰੀਖਿਆ ਕਿਵੇਂ ਲਈ ?

੩. ਭਾਈ ਜੋਗਾ ਸਿੰਘ ਜੀ ਨੂੰ ਕਿਸ ਗੱਲ ਦਾ ਹੰਕਾਰ ਹੋਇਆ ? ਉਹਨਾਂ ਨਾਲ ਹੁਸ਼ਿਆਰਪੁਰ ਵਿਚ ਜੋ ਬੀਤੀ, ਉਸ ਦਾ ਹਾਲ ਦੱਸੋ।

੪. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਜੋਗਾ ਸਿੰਘ ਨੂੰ ਪਤਿਤ ਹੋਣ ਤੋਂ ਕਿਵੇਂ ਬਚਾਇਆ ?



# ੧੨. ਭਾਈ ਘਨੱਈਆ ਜੀ

ਭਾਈ ਘਨੱਈਆ ਜੀ ਜ਼ਿਲ੍ਹਾ ਗੁੱਜਰਾਂਵਾਲਾ (ਪਾਕਿਸਤਾਨ) ਦੇ ਪਿੰਡ ਸਦੋਰਾ ਦੇ ਵਸਨੀਕ ਸਨ। ਇਨ੍ਹਾਂ ਦਾ ਜਨਮ ਖੱਤਰੀਆਂ ਦੇ ਘਰ ਹੋਇਆ। ਇਨ੍ਹਾਂ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਪਾਸੋਂ ਸਿੱਖੀ ਧਾਰਨ ਕੀਤੀ। ਇਹ ਬੜੇ ਭਜਨੀਕ ਅਤੇ ਸ਼ਾਂਤੀ ਭਰੇ ਮਿੱਠੇ ਸੁਭਾ ਵਾਲੇ ਨਰਮ-ਦਿਲ ਬੰਦੇ ਸਨ। ਸਾਰਾ ਦਿਨ ਨਾਮ ਜਪਦੇ ਅਤੇ ਕਿਸੇ ਨਾ ਕਿਸੇ ਦੀ ਕੋਈ ਨਾ ਕੋਈ ਸੇਵਾ ਕਰਦੇ ਰਹਿੰਦੇ ਸਨ। ਇਹ ਹੋਰਨਾਂ ਨੂੰ ਸੁਖ ਦੇਣ ਅਤੇ ਉਨ੍ਹਾਂ ਦੇ ਦੁੱਖ ਦੂਰ ਕਰਨ ਦੇ ਯਤਨਾਂ ਵਿਚ ਖਾਸ ਅਨੰਦ ਲਿਆ ਕਰਦੇ ਸਨ। ਗੁਰੂ ਜੀ ਦੇ ਲੰਗਰ ਵਿਚ ਪਾਣੀ ਢੋਣ ਦੀ ਸੇਵਾ ਇਹ ਖਾਸ ਪ੍ਰੇਮ ਅਤੇ ਉਤਸ਼ਾਹ ਨਾਲ ਕਰਿਆ ਕਰਦੇ ਸਨ।

ਇਹ ਅਤੇ ਅਜਿਹੀ ਹੋਰ ਸੇਵਾ ਆਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਵੀ ਕਰਦੇ ਰਹੇ। ਸ਼ਾਂਤੀ ਅਤੇ ਸੇਵਾ ਵੱਲ ਵਧੇਰੇ ਰੁਚੀ ਹੋਣ ਕਰਕੇ ਅਤੇ ਦਿਲ ਦੀ ਨਰਮੀ ਦੇ ਕਾਰਨ ਇਹ ਸ਼ਸਤਰ ਵਰਤਣੋਂ ਅਤੇ ਜੰਗਾਂ ਵਿਚ ਸ਼ਾਮਲ ਹੋ ਕੇ ਕੱਟ ਵੱਢ ਕਰਨ ਤੋਂ ਝਕਦੇ ਸਨ। ਇਸ ਕਰਕੇ ਇਹ ਅੰਮ੍ਰਿਤ ਛਕ ਕੇ ਸ੍ਰੀ ਕਲਗੀਧਰ ਦੇ ਧਰਮ-ਬੀਰਾਂ ਜਾਂ ਜੋਧਿਆਂ ਵਿਚ ਸ਼ਾਮਲ ਨਾ ਹੋਏ। ਇਨ੍ਹਾਂ ਨੇ ਜ਼ਖਮੀਆਂ ਦੀ ਸੇਵਾ ਮਲ੍ਹਮ-ਪੱਟੀ ਦਾ ਕੰਮ ਸਿੱਖ ਲਿਆ। ਆਪਣੇ ਨਾਲ ਇਨ੍ਹਾਂ ਨੇ ਅਜਿਹੀ ਸੇਵਾ ਕਰਨ ਵਾਲਾ ਇਕ ਜਥਾ ਵੀ ਤਿਆਰ ਕਰ ਲਿਆ। ਜਦ ਜੰਗ ਹੁੰਦਾ ਸੀ ਤਾਂ ਇਹ ਜ਼ਖਮੀਆਂ ਨੂੰ ਪਾਣੀ ਪਿਆਉਂਦੇ, ਉਨ੍ਹਾਂ ਦੀ ਮਲ੍ਹਮ-ਪੱਟੀ ਕਰਦੇ ਅਤੇ ਉਨ੍ਹਾਂ ਨੂੰ ਚੁਕ ਚੁਕਵਾ ਲਿਆਇਆ

ਕਰਦੇ ਸਨ।

ਸ੍ਰੀ ਅਨੰਦਪੁਰ ਸਾਹਿਬ ਦਾ ਜੰਗ ਲੱਗਾ ਹੋਇਆ ਸੀ। ਉਸ ਸਮੇਂ ਕੁਝ ਸਿੰਘਾਂ ਨੇ ਸ੍ਰੀ ਗੁਰੂ ਜੀ ਪਾਸ ਆ ਕੇ ਸ਼ਿਕਾਇਤ ਕੀਤੀ, 'ਸੱਚੇ ਪਾਤਸ਼ਾਹ! ਭਾਈ ਘਨੱਈਆ ਜੀ ਵੈਰੀਆਂ ਦੀ ਸਹਾਇਤਾ ਕਰਦੇ ਹਨ। ਅਸੀਂ ਉਨ੍ਹਾਂ ਨੂੰ ਫੱਟੜ ਕਰਦੇ ਅਤੇ ਮਾਰਦੇ ਹਾਂ, ਇਹ ਉਨ੍ਹਾਂ ਫੱਟੜਾਂ ਨੂੰ ਪਾਣੀ ਪਿਆਉਂਦੇ ਹਨ ਅਤੇ ਉਨ੍ਹਾਂ ਦੀ ਮੱਲ੍ਹਮ-ਪੱਟੀ ਕਰਦੇ ਹਨ। ਇਸ ਤਰ੍ਹਾਂ ਇਹ ਉਨ੍ਹਾਂ ਨੂੰ ਮੁੜ ਸਾਡੇ ਨਾਲ ਲੜਨ ਜੋਗਾ ਕਰੀ ਜਾਂਦੇ ਹਨ। ਇਨ੍ਹਾਂ ਨੂੰ ਵਰਜਣ ਦੀ ਮਿਹਰ ਕਰੋ। ਉਹ ਸਾਡੇ ਨਾਲ ਹੋ ਕੇ ਵੈਰੀਆਂ ਨੂੰ ਬੇਸ਼ੱਕ ਮਾਰਨ ਵੱਢਣ ਦਾ ਕੰਮ ਨਾ ਕਰਨ ਪਰ ਉਨ੍ਹਾਂ ਫੱਟੜ ਹੋਇਆਂ ਨੂੰ ਸਾਡੇ ਟਾਕਰੇ ਲਈ ਫੇਰ ਤਿਆਰ ਵੀ ਤੇ ਨਾ ਕਰਿਆ ਕਰਨ!"

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਘਨੱਈਆ ਨੂੰ ਸੱਦਿਆ ਅਤੇ ਕਿਹਾ-"ਕਿਉਂ ਭਾਈ ਸਾਹਿਬ! ਇਹ ਕੀ ਕਹਿੰਦੇ ਹਨ? ਸਾਡੇ ਧਰਮੀ ਜੋਧੇ ਇਹ ਆਖਦੇ ਹਨ ਕਿ ਤੁਸੀਂ ਸਾਡੇ ਵੈਰੀਆਂ ਦੀ ਸਹਾਇਤਾ ਕਰਦੇ ਹੋ, ਉਨ੍ਹਾਂ ਦੇ ਫੱਟੜ ਹੋਏ ਬੰਦਿਆਂ ਨੂੰ ਪਾਣੀ ਪਿਆਉਂਦੇ ਹੋ ਅਤੇ ਉਨ੍ਹਾਂ ਦੀ ਮਲ੍ਹਮ-ਪੱਟੀ ਕਰਦੇ ਹੋ। ਕੀ ਇਹ ਗੱਲ ਠੀਕ ਹੈ?"

ਭਾਈ ਘਨੱਈਆ—"ਨਹੀਂ, ਸੱਚੇ ਪਾਤਸ਼ਾਹ! ਮੈਂ ਕਿਸੇ ਵੈਰੀ ਨੂੰ ਪਾਣੀ ਨਹੀਂ ਪਿਆਇਆ, ਮੈਂ ਕਦੇ ਕਿਸੇ ਫੱਟੜ ਹੋਏ ਵੈਰੀ ਦੀ ਮਲ੍ਹਮ-ਪੱਟੀ ਨਹੀਂ ਕੀਤੀ। ਇਨ੍ਹਾਂ ਵੀਰਾਂ ਨੂੰ ਭੁਲੇਖਾ ਲੱਗਾ ਹੈ ਸੱਚੇ ਪਾਤਸ਼ਾਹ !"

ਲਾਗੋਂ ਸ਼ਿਕਾਇਤ ਕਰਨ ਵਾਲੇ ਸਿੰਘਾਂ ਨੇ ਕਿਹਾ, "ਭਾਈ ਜੀ, ਇੰਨੇ ਉੱਚੇ ਗੁਰਸਿੱਖ ਹੋ ਕੇ ਜਾਣੀ-ਜਾਣ ਸਤਿਗੁਰਾਂ ਅੱਗੇ ਲੁਕਾਅ ਕਿਉਂ ਕਰਦੇ ਹੋ? ਅਸਾਂ ਇਕ ਦੋਂਹ ਨੇ ਨਹੀਂ ਸਗੋਂ ਕਈਆਂ ਨੇ ਤੁਹਾਨੂੰ ਅਰ ਇਕ ਵੇਰ ਨਹੀਂ, ਕਈ ਵਾਰ ਵੈਰੀਆਂ ਦੀ ਸੇਵਾ, ਸਹਾਇਤਾ ਕਰਦੇ ਆਪਣੀ ਅੱਖੀਂ ਵੇਖਿਆ ਹੈ!"

ਗੁਰੂ ਜੀ ਹੱਸ ਕੇ ਕਹਿਣ ਲੱਗੇ, "ਭਾਈ ਘਨੱਈਆ! ਸਾਰੀ ਗੱਲ ਖੋਲ੍ਹ ਕੇ ਦੱਸੋ। ਇਹ ਵੀ ਝੂਠ ਬੋਲਣ ਵਾਲੇ ਨਹੀਂ ਅਤੇ ਤੁਹਾਥੋਂ ਵੀ ਝੂਠ ਦੀ ਕਦੇ ਕਿਸੇ ਨੂੰ ਆਸ ਨਹੀਂ।"

ਭਾਈ ਘਨੱਈਆ ਜੀ ਹੱਥ ਬੰਨ੍ਹ ਕੇ ਖੜ੍ਹੇ ਗਏ ਅਤੇ ਕਹਿਣ ਲੱਗੇ, "ਸੱਚੇ ਪਾਤਸ਼ਾਹ! ਆਪਣੇ ਖ਼ਿਆਲ ਮੁਜਬ ਇਹ ਗੁਰਮੁਖ ਜੋਧੇ ਵੀ ਸੱਚ ਕਹਿੰਦੇ ਹਨ ਅਤੇ ਆਪ ਦੀ ਬਖਸ਼ੀ ਹੋਈ ਮਤਿ ਮੁਜਬ ਮੈਂ ਵੀ ਸੱਚ ਹੀ ਕਹਿ ਰਿਹਾ ਹਾਂ। ਆਪ ਜਾਣੀ-ਜਾਣ ਹੋ, ਹਰੇਕ ਦੇ ਦਿਲ ਦੀ ਸਭ ਗੱਲ ਜਾਣਦੇ ਹੋ। ਮੈਂ ਕੀ ਦੱਸਾਂ, ਪਰਮ ਪਿਤਾ ਜੀ! ਆਪ ਜੀ ਦੀ ਸਿਖਿਆ ਨੇ ਅਤੇ ਆਪ ਜੀ ਦੀ ਕਿਰਪਾ-ਭਰੀ ਨਜ਼ਰ ਨੇ ਮੇਰੀਆਂ ਅੱਖਾਂ ਨੂੰ ਹੋਰ ਹੀ ਚਾਨਣ ਬਖਸ਼ਿਆ ਹੈ। ਗੱਲ ਇਉਂ ਹੈ ਕਿ ਜਦ ਤੀਕ ਉਹ ਭੁੱਲੜ ਵੀਰ ਸ਼ਸਤਰ ਲੈ ਕੇ ਸਾਡੇ ਧਰਮ ਵੀਰਾਂ ਨਾਲ ਲੜਦੇ ਹਨ, ਤਦ ਤਕ ਉਹ ਸਾਡੇ ਵੈਰੀ ਹਨ। ਮੈਂ ਵੀ ਉਹਨਾਂ ਨੂੰ ਵੈਰੀ ਹੀ ਸਮਝਦਾ ਹਾਂ ਪਰ ਜਦ ਉਹ ਸਾਡੇ ਜੋਧਿਆਂ ਦੀਆਂ ਤਲਵਾਰਾਂ, ਖੰਡਿਆਂ, ਬਰਛਿਆਂ ਤੇ ਤੀਰਾਂ ਨਾਲ ਫੱਟੜ ਹੋ ਕੇ ਭੌਇੰ ਉਪਰ ਡਿੱਗ ਪੈਂਦੇ ਹਨ, ਹਾਇ ਹਾਇ ਕਰਦੇ ਤੇ ਪਾਣੀ ਮੰਗਦੇ ਹਨ, ਤਦ ਉਹ ਮੈਨੂੰ ਵੈਰੀ ਨਹੀਂ ਜਾਪਦੇ। ਉਸ ਵੇਲੇ ਤਾਂ ਉਹ ਕੇਵਲ ਮਨੁੱਖ ਹੀ ਦਿਸਦੇ ਹਨ, ਅਜਿਹੇ ਮਨੁੱਖ ਜੋ ਦੁੱਖ ਵਿਚ ਹੁੰਦੇ ਹਨ ਅਤੇ ਜਿਨ੍ਹਾਂ ਨੂੰ ਸਹਾਇਤਾ ਦੀ ਲੋੜ ਹੁੰਦੀ ਹੈ। ਆਪ ਦਾ ਹੁਕਮ ਹੈ-

*"ਮਾਨਸ ਕੀ ਜਾਤਿ ਸਬੈ ਏਕੈ ਪਹਚਾਨਬੋ।।"*

ਆਪ ਨੇ ਮਿਹਰ ਕੀਤੀ ਹੈ। ਫੱਟੜ ਹੋਏ ਹੋਏ ਸਭ ਬੰਦੇ ਤਾਂ ਮੈਨੂੰ ਆਪ ਦਾ ਹੀ ਰੂਪ ਦਿਸਦੇ ਹਨ। ਆਪ ਦਾ ਹੁਕਮ ਹੈ ਕਿ ਗਰੀਬ ਤੇ ਲੋੜਵੰਦ ਦਾ ਮੂੰਹ ਗੁਰੂ ਦੀ ਗੋਲਕ ਹੁੰਦਾ ਹੈ, ਦੁਖੀ ਮਨੁੱਖ ਦੀ ਸੇਵਾ ਗੁਰੂ ਦੀ ਸੇਵਾ ਹੁੰਦੀ ਹੈ। ਸੋ ਸੱਚੇ ਪਾਤਿਸ਼ਾਹ! ਮੈਂ ਤਾਂ ਨਾ ਕਿਸੇ ਮਿੱਤਰ ਨੂੰ ਪਾਣੀ ਪਿਆਇਆ ਹੈ ਤੇ ਨਾ ਵੈਰੀ ਨੂੰ, ਮੈਂ ਨਾ ਕਿਸੇ ਸੱਜਣ ਦੀ ਮਲ੍ਹਮ-ਪੱਟੀ ਕੀਤੀ ਜੇ ਅਤੇ ਨਾ ਹੀ ਕਿਸੇ ਦੁਸ਼ਮਣ ਦੀ। ਮੈਂ ਤਾਂ ਸਭ

ਥਾਈਂ ਆਪ ਜੀ ਦੀ ਹੀ ਸੇਵਾ ਕਰਦਾ ਫਿਰਦਾ ਹਾਂ, ਆਪ ਜੀ ਨੂੰ ਹੀ ਪਾਣੀ ਪਿਆਉਂਦਾ ਅਤੇ ਆਪ ਜੀ ਦੇ ਹੀ ਫੱਟਾਂ ਨੂੰ ਧੋਂਦਾ ਤੇ ਮਲ੍ਹਮ-ਪੱਟੀ ਕਰਦਾ ਹਾਂ। ਇਨ੍ਹਾਂ ਵੀਰਾਂ ਨੂੰ ਭੁਲੇਖਾ ਲੱਗਾ ਹੈ। ਉਂਜ ਇਹ ਆਪਣੇ ਥਾਂ ਸੱਚੇ ਹਨ।

ਭਾਈ ਘਨੱਈਆ ਜੀ ਦਾ ਇਹ ਉੱਤਰ ਸੁਣ ਕੇ ਸ੍ਰੀ ਕਲਗੀਧਰ ਜੀ ਬੜੇ ਖੁਸ਼ ਹੋਏ। ਆਪ ਨੇ ਉਨ੍ਹਾਂ ਨੂੰ ਥਾਪੀ ਦਿੱਤੀ ਅਤੇ ਆਪਣੇ ਹੱਥ ਦਾ ਰੁਮਾਲ ਬਖਸ਼ਿਆ ਅਤੇ ਕਿਹਾ, "ਠੀਕ ਹੈ! ਇਸੇ ਤਰ੍ਹਾਂ ਸਭ ਮਨੁੱਖਾਂ ਦੀ ਸੇਵਾ ਕਰਦੇ ਰਹੋ ਅਤੇ ਹੋਰਨਾਂ ਨੂੰ ਅਜਿਹੀ ਸੇਵਾ ਦਾ ਵੱਲ ਸਿਖਾਉਂਦੇ ਰਹੋ।"

ਸ੍ਰੀ ਦਸਮੇਸ਼ ਜੀ ਨੇ ਭਾਈ ਘਨੱਈਆ ਜੀ ਨੂੰ ਮਹੰਤ ਥਾਪਿਆ ਅਤੇ ਸਿੱਖੀ ਪ੍ਰਚਾਰ ਦੇ ਕੰਮ ਵਿਚ ਲਾਇਆ। ਉਹਨਾਂ ਦੇ ਸੇਵਕਾਂ ਨੂੰ "ਸੇਵਾ ਪੰਥੀ" ਆਖਦੇ ਹਨ।

## ਪ੍ਰਸ਼ਨ

੧. ਭਾਈ ਘਨੱਈਆ ਜੀ ਕੌਣ ਸਨ ? ਉਹ ਕੀ ਸੇਵਾ ਕਰਦੇ ਹੁੰਦੇ ਸਨ ?

੨. ਸਿੰਘਾਂ ਨੇ ਭਾਈ ਘਨੱਈਆ ਜੀ ਬਾਰੇ ਗੁਰੂ ਕਲਗੀਧਰ ਜੀ ਪਾਸ ਕੀ ਸ਼ਿਕਾਇਤ ਕੀਤੀ ? ਗੁਰੂ ਜੀ ਨੇ ਭਾਈ ਹੋਰਾਂ ਨੂੰ ਕੀ ਕਿਹਾ ਅਤੇ ਉਹਨਾਂ ਨੇ ਅੱਗੋਂ ਕੀ ਉੱਤਰ ਦਿੱਤਾ ? ਇਸ ਉੱਤਰ ਦਾ ਗੁਰੂ ਜੀ ਉੱਪਰ ਕੀ ਅਸਰ ਹੋਇਆ ?



# ੧੩. ਬਾਬਾ ਬੰਦਾ ਸਿੰਘ ਜੀ

ਬਾਬਾ ਬੰਦਾ ਸਿੰਘ ਜੀ ਦਾ ਜਨਮ ਕਸ਼ਮੀਰ ਦੇ ਜ਼ਿਲ੍ਹਾ ਪੁਣਛ ਵਿਚ ਰਾਮਦੇਵ ਰਾਜਪੂਤ ਦੇ ਘਰ ਹੋਇਆ। ਮਾਪਿਆਂ ਨੇ ਉਨ੍ਹਾਂ ਦਾ ਨਾਮ ਲਛਮਣ ਦਾਸ ਰੱਖਿਆ। ਉਹਨਾਂ ਨੂੰ ਵਾਹੀ ਦੇ ਕੰਮ ਦੇ ਨਾਲ-ਨਾਲ ਸ਼ਸਤਰਾਂ ਦੀ ਵਰਤੋਂ, ਸਵਾਰੀ ਤੇ ਸ਼ਿਕਾਰ ਆਦਿਕ ਦੀ ਵੀ ਸਿਖਲਾਈ ਕਰਾਈ ਗਈ।

ਇਕ ਵੇਰ ਉਹ ਸ਼ਿਕਾਰ ਖੇਡਣ ਗਏ। ਉਹਨਾਂ ਨੇ ਇਕ ਹਰਨੀ ਮਾਰੀ। ਉਸ ਹਰਨੀ ਦਾ ਪੇਟ ਚਾਕ ਕੀਤਾ ਗਿਆ। ਉਸ ਵਿਚੋਂ ਦੋ ਬੱਚੇ ਨਿਕਲੇ। ਉਹ ਦੋਵੇਂ ਤੜਫ-ਤੜਫ ਕੇ ਇਹਨਾਂ ਦੇ ਸਾਹਮਣੇ ਮਰ ਗਏ। ਇਹ ਵੇਖ ਕੇ ਲਛਮਣ ਦਾਸ ਦੇ ਦਿਲ ਉੱਪਰ ਡੂੰਘਾ ਅਸਰ ਹੋਇਆ। ਉਹ ਘਰ-ਬਾਰ ਛੱਡ ਕੇ ਸਾਧੂ ਹੋ ਗਏ।

ਸਾਧੂ ਬਣ ਕੇ ਉਹ ਇਕ ਬੈਰਾਗੀ ਦੇ ਚੇਲੇ ਬਣੇ। ਉਸ ਨੇ ਇਹਨਾਂ ਦਾ ਨਾਂ ਮਾਧੋ ਦਾਸ ਰੱਖ ਦਿੱਤਾ। ਇਹ ਬੈਰਾਗੀਆਂ ਦੇ ਇਕ ਟੋਲੇ ਵਿਚ ਰਲ ਗਏ। ਫਿਰਦੇ-ਫਿਰਾਂਦੇ ਇਹ ਦੱਖਣ ਦੇਸ਼ ਵਿਚ ਜਾ ਪੁੱਜੇ। ਉਥੇ ਇਹਨਾਂ ਨੇ ਇਕ ਜੋਗੀ ਪਾਸੋਂ ਜਾਦੂ-ਮੰਤਰ ਸਿੱਖੇ। ਫਿਰ ਇਹ ਨਾਂਦੇੜ ਚਲੇ ਗਏ। ਉਥੇ ਇਹਨਾਂ ਨੇ ਇਕ ਡੇਰਾ ਬਣਾ ਲਿਆ। ਜੰਤਰਾਂ-ਮੰਤਰਾਂ ਦਾ ਵਿਖਾਵਾ ਕਰ ਕੇ ਇਹਨਾਂ ਨੇੜੇ-ਤੇੜੇ ਦੇ ਲੋਕਾਂ ਉੱਪਰ ਤਕੜਾ ਦਬ-ਦਬਾਅ ਕਾਇਮ ਕਰ ਲਿਆ।

ਇਹਨਾਂ ਦੇ ਚੇਲੇ ਵੀ ਜੰਤਰ-ਮੰਤਰ ਜਾਣਦੇ ਸਨ। ਜਿਹੜੇ ਰਾਹੀ ਜਾਂ ਸਾਧੂ-ਸੰਤ ਇਹਨਾਂ ਦੇ ਡੇਰੇ ਆਉਂਦੇ ਉਹਨਾਂ ਨੂੰ ਇਹ ਅਤੇ

ਇਨ੍ਹਾਂ ਦੇ ਚੇਲੇ ਜੰਤਰਾਂ-ਮੰਤਰਾਂ ਨਾਲ ਬੜਾ ਤੰਗ ਕਰਦੇ ਅਤੇ ਉਨ੍ਹਾਂ ਦਾ ਮਖੌਲ ਉਡਾਉਂਦੇ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੱਖਣ ਦੇਸ਼ ਪੁੱਜੇ ਹੋਏ ਸਨ। ਆਪ ਜੀ ਵੀ ਨਾਂਦੇੜ ਹੀ ਜਾ ਕੇ ਟਿਕੇ ਸਨ। ਆਪ ਨੂੰ ਬੈਰਾਗੀ ਮਾਧੋ ਦਾਸ ਅਤੇ ਉਨ੍ਹਾਂ ਦੇ ਚੇਲਿਆਂ ਦੇ ਵਤੀਰੇ ਦਾ ਪਤਾ ਲੱਗਾ। ਆਪ ਨੇ ਉਨ੍ਹਾਂ ਦਾ ਹੰਕਾਰ ਤੋੜਨ ਦਾ ਫੈਸਲਾ ਕੀਤਾ। ਆਪ ਉਨ੍ਹਾਂ ਦੇ ਡੇਰੇ ਵਿਚ ਗਏ। ਬੈਰਾਗੀ ਹੋਰੀਂ ਬਾਹਰ ਗਏ ਹੋਏ ਸਨ। ਆਪ ਉਨ੍ਹਾਂ ਦੇ ਪਲੰਘ ਉਪਰ ਬੈਠ ਗਏ।

ਬੈਰਾਗੀ ਹੋਰੀਂ ਬਾਹਰੋਂ ਆਏ। ਆਪਣੇ ਪਲੰਘ ਉਪਰ ਕਿਸੇ ਨੂੰ ਬੈਠਿਆਂ ਵੇਖ ਕੇ ਉਨ੍ਹਾਂ ਨੂੰ ਗੁੱਸਾ ਚੜ੍ਹ ਗਿਆ। ਲੱਗੇ ਜੰਤਰ-ਮੰਤਰ ਕਰਨ ਕਿ ਕਿਵੇਂ ਪਲੰਘ ਪੁੱਠਾ ਕੀਤਾ ਜਾਵੇ ਅਤੇ ਇਸ ਉਪਰ ਬੈਠਣ ਵਾਲੇ (ਗੁਰੂ ਜੀ ਨੂੰ) ਡੇਗਿਆ ਜਾਵੇ! ਗੁਰੂ ਜੀ ਅੱਗੇ ਕਿਸੇ ਦੇ ਜਾਦੂ ਮੰਤਰ ਕੀ ਕਰ ਸਕਦੇ ਸਨ? ਬੈਰਾਗੀ ਜੀ ਜ਼ੋਰ ਲਾ ਕੇ ਹਾਰ ਗਏ। ਉਨ੍ਹਾਂ ਨੂੰ ਪਤਾ ਲੱਗ ਗਿਆ ਕਿ ਪਲੰਘ ਉਪਰ ਜੋ ਬੈਠੇ ਹਨ, ਉਹ ਸਾਡੇ ਨਾਲੋਂ ਕਿਤੇ ਵਧੇਰੇ ਬਲੀ ਹਨ। ਉਹ ਸਿਰ ਨੀਵਾਂ ਕਰ ਕੇ ਅਗਾਂਹ ਵਧੇ ਤੇ ਗੁਰੂ ਜੀ ਪਾਸ ਜਾ ਖੜੋਤੇ। ਫੇਰ ਦੋਹਾਂ ਵਿਚਕਾਰ ਇਹ ਗੱਲਬਾਤ ਹੋਈ:-

ਬੈਰਾਗੀ ਮਾਧੋ ਦਾਸ—"ਤੁਸੀਂ ਕੌਣ ਹੋ ?"

ਗੁਰੂ ਗੋਬਿੰਦ ਸਿੰਘ —"ਉਹੋ, ਜਿਸ ਨੂੰ ਤੁਸੀਂ ਜਾਣਦੇ ਹੋ।"

ਬੈਰਾਗੀ ਮਾਧੋ ਦਾਸ—"ਮੈਂ ਕੀ ਜਾਣਦਾ ਹਾਂ ?"

ਗੁਰੂ ਗੋਬਿੰਦ ਸਿੰਘ ਜੀ—"ਆਪਣੇ ਮਨ ਵਿਚ ਸੋਚ ਲਵੋ, ਯਾਦ ਕਰ ਲਵੋ!"

ਬੈਰਾਗੀ ਹੋਰੀਂ ਸੋਚੀਂ ਪੈ ਗਏ। ਫੇਰ ਕੁਝ ਚਿਰ ਮਗਰੋਂ ਉਹ ਬੋਲੇ, "ਤੁਸੀਂ ਗੁਰੂ ਗੋਬਿੰਦ ਸਿੰਘ ਹੋ ?"

ਗੁਰੂ ਗੋਬਿੰਦ ਸਿੰਘ ਜੀ—"ਹਾਂ।"

ਬੈਰਾਗੀ ਮਾਧੋ ਦਾਸ—"ਤੁਸੀਂ ਏਥੇ ਕੀ ਕਰਨ ਆਏ ਹੋ ?"

ਗੁਰੂ ਗੋਬਿੰਦ ਸਿੰਘ ਜੀ—"ਮੈਂ ਤੁਹਾਨੂੰ ਆਪਣਾ ਸਿੱਖ ਬਣਾਉਣ ਆਇਆ ਹਾਂ।"

ਬੈਰਾਗੀ ਮਾਧੋ ਦਾਸ—"ਮੈਂ ਹਾਜ਼ਰ ਹਾਂ। ਮੈਂ ਆਪ ਦਾ ਬੰਦਾ ਹਾਂ।"

ਇਹ ਕਹਿ ਕੇ ਬੈਰਾਗੀ ਹੋਰੀਂ ਗੁਰੂ ਜੀ ਦੇ ਚਰਨੀਂ ਢਹਿ ਪਏ। ਉਹ ਗੁਰੂ ਜੀ ਦੇ ਸੇਵਕ ਬਣ ਗਏ। ਉਹ ਆਪਣੇ ਆਪ ਨੂੰ ਗੁਰੂ ਜੀ ਦਾ ਬੰਦਾ (ਸੇਵਕ) ਕਿਹਾ ਕਰਦੇ ਸਨ ਇਸ ਕਰਕੇ ਉਨ੍ਹਾਂ ਦਾ ਨਾਂ "ਬੰਦਾ" ਪੈ ਗਿਆ। ਫੇਰ ਗੁਰੂ ਜੀ ਨੇ ਉਨ੍ਹਾਂ ਨੂੰ ਅੰਮ੍ਰਿਤ ਛਕਾਇਆ ਅਤੇ ਉਨ੍ਹਾਂ ਦਾ ਨਾਂ ਬੰਦਾ ਸਿੰਘ ਰੱਖਿਆ। ਮਗਰੋਂ ਉਹ ਬੰਦਾ ਸਿੰਘ ਬਹਾਦਰ ਦੇ ਨਾਂ ਨਾਲ ਮਸ਼ਹੂਰ ਹੋਏ।

ਸ੍ਰੀ ਦਸਮੇਸ਼ ਜੀ ਨੇ ਉਨ੍ਹਾਂ ਨੂੰ ਸਿੱਖੀ ਦੇ ਨੇਮਾਂ (ਅਸੂਲਾਂ) ਅਤੇ ਰਹਿਤ-ਮਰਯਾਦਾ ਤੋਂ ਜਾਣੂ ਕੀਤਾ। ਫੇਰ ਆਪ ਨੇ ਉਨ੍ਹਾਂ ਨੂੰ ਸਿੱਖੀ ਇਤਿਹਾਸ ਦੀਆਂ ਮੋਟੀਆਂ-ਮੋਟੀਆਂ ਗੱਲਾਂ ਦੱਸੀਆਂ ਖਾਸ ਕਰਕੇ ਪੰਜਵੇਂ ਅਤੇ ਨੌਵੇਂ ਗੁਰੂ ਜੀ ਦੀ ਸ਼ਹੀਦੀ, ਸ੍ਰੀ ਅਨੰਦਪੁਰ, ਚਮਕੌਰ ਸਾਹਿਬ ਅਤੇ ਮੁਕਤਸਰ ਦੇ ਜੰਗਾਂ, ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ ਅਤੇ ਮੁਸਲਮਾਨ ਹਕੂਮਤ ਦੇ ਜ਼ੁਲਮਾਂ ਦਾ ਹਾਲ ਦੱਸਿਆ। ਹੋਰ ਬਥੇਰਾ ਕੁਝ ਉਨ੍ਹਾਂ ਨੇ ਗੁਰੂ ਜੀ ਦੇ ਹਜ਼ੂਰੀ ਸਿੱਖਾਂ ਪਾਸੋਂ ਸੁਣਿਆ ਤੇ ਜਾਣਿਆ।

ਕੁਝ ਚਿਰ ਮਗਰੋਂ ਗੁਰੂ ਜੀ ਨੇ ਉਨ੍ਹਾਂ ਨੂੰ ਆਗਿਆ ਕੀਤੀ ਕਿ ਪੰਜਾਬ ਵਿਚ ਜਾਓ, ਖਾਲਸੇ ਦੇ ਜਥੇਦਾਰ ਬਣੋ ਅਤੇ ਜ਼ਾਲਮਾਂ ਨਾਲ ਦੋ-ਦੋ ਹੱਥ ਕਰੋ। ਗੁਰੂ ਜੀ ਨੇ ਉਨ੍ਹਾਂ ਨਾਲ ਪੰਜ ਸਿੰਘ ਤੋਰੇ। ਆਪ ਨੇ ਉਨ੍ਹਾਂ ਨੂੰ ਪੰਜ ਤੀਰ, ਨਿਸ਼ਾਨ ਸਾਹਿਬ ਅਤੇ ਨਗਾਰਾ ਵੀ ਦਿੱਤਾ। ਨਾਲ ਹੀ ਆਪ ਨੇ ਹੁਕਮ ਕੀਤਾ, ਆਚਰਣ ਸੁੱਚਾ ਰੱਖਣਾ, ਪਰਾਈ ਇਸਤਰੀ ਦੇ ਨੇੜੇ ਨਹੀਂ ਜਾਣਾ, ਕਹਿਣੀ ਤੇ ਕਰਨੀ ਦੇ ਸੁੱਚੇ ਰਹਿਣਾ, ਨਾ ਝੂਠ ਬੋਲਣਾ ਅਤੇ ਨਾ ਝੂਠ ਕਮਾਉਣਾ, ਆਪਣੇ ਆਪ ਨੂੰ ਗੁਰੂ-ਪੰਥ ਦਾ ਦਾਸ ਸਮਝਣਾ, ਪੰਥ ਦੀ ਆਗਿਆ ਅਨੁਸਾਰ ਚੱਲਣਾ, ਹਰ ਕੰਮ

ਇਨ੍ਹਾਂ ਪੰਜਾਂ ਸਿੰਘਾਂ ਦੀ ਸਲਾਹ ਨਾਲ ਕਰਨਾ, ਗਰੀਬਾਂ ਅਤੇ ਦੁਖੀਆਂ ਦੀ ਸਹਾਇਤਾ ਕਰਨੀ, ਬੇਗੁਨਾਹਾਂ (ਨਿਰਦੋਸ਼ਾਂ) ਨੂੰ ਤੰਗ ਨਹੀਂ ਕਰਨਾ, ਵਾਹਿਗੁਰੂ ਉੱਪਰ ਭਰੋਸਾ ਰੱਖਣਾ, ਉਸ ਦਾ ਭਾਣਾ ਮਿੱਠਾ ਕਰ ਕੇ ਮੰਨਣਾ, ਸਿੱਖੀ ਸਿਦਕ ਕੇਸਾਂ-ਸੁਆਸਾਂ ਨਾਲ ਨਿਭਾਹੁਣਾ।

ਗੁਰੂ ਜੀ ਨੇ ਸੰਗਤਾਂ ਦੇ ਨਾਂ ਹੁਕਮਨਾਮੇ ਲਿਖ ਕੇ ਬਾਬਾ ਬੰਦਾ ਸਿੰਘ ਜੀ ਨੂੰ ਦਿੱਤੇ। ਇਨ੍ਹਾਂ ਵਿਚ ਹੁਕਮ ਕੀਤਾ ਗਿਆ ਸੀ ਕਿ ਬੰਦਾ ਸਿੰਘ ਜੀ ਦੀ ਹਰ ਤਰ੍ਹਾਂ ਸਹਾਇਤਾ ਕੀਤੀ ਜਾਵੇ ਤੇ ਉਨ੍ਹਾਂ ਨੂੰ ਪੰਥ ਦਾ ਜਥੇਦਾਰ ਮੰਨਿਆ ਜਾਵੇ।

ਬਾਬਾ ਬੰਦਾ ਸਿੰਘ ਜੀ ਪੰਜਾਬ ਵਿਚ ਆ ਗਏ। ਪੰਜਾਬ ਦੇ ਸਿੰਘ ਘੋੜੇ ਅਤੇ ਸ਼ਸਤਰ ਲੈ ਕੇ ਉਨ੍ਹਾਂ ਪਾਸ ਪੁੱਜ ਗਏ। ਤਕੜੀ ਫੌਜ ਬਣ ਗਈ। ਇਨ੍ਹਾਂ ਨੇ ਮੁਗ਼ਲਾਂ ਨਾਲ ਕਈ ਜੰਗ ਕੀਤੇ। ਸਭ ਥਾਈਂ ਮੈਦਾਨ ਖਾਲਸੇ ਦੇ ਹੱਥ ਰਿਹਾ। ਹੁੰਦੇ, ਹੁੰਦੇ ਲਾਹੌਰ ਤੋਂ ਚੜ੍ਹਦੇ ਪਾਸੇ ਦੇ ਸਾਰੇ ਪੰਜਾਬ ਉੱਪਰ ਖਾਲਸੇ ਦਾ ਕਬਜ਼ਾ ਹੋ ਗਿਆ। ਇਸ ਇਲਾਕੇ ਦੇ ਸਭ ਜ਼ਾਲਮਾਂ ਨੂੰ ਸੋਧਿਆ ਗਿਆ। ਸਰਹਿੰਦ ਵਿਚ ਗੁਰੂ ਜੀ ਦੇ ਛੋਟੇ ਸਾਹਿਬਜ਼ਾਦੇ ਜਿਊਂਦੇ ਕੰਧਾਂ ਵਿਚ ਚਿਣੇ ਗਏ ਸਨ। ਖਾਲਸਾ ਫੌਜ ਨੇ ਸਰਹਿੰਦ ਦੀ ਇੱਟ ਨਾਲ ਇੱਟ ਖੜਕਾਈ। ਇਥੋਂ ਦੇ ਜ਼ਾਲਮਾਂ ਨੂੰ ਸਖਤ ਸਜ਼ਾਵਾਂ ਦਿੱਤੀਆਂ।

ਪੰਜਾਬ ਵਿਚੋਂ ਮੁਗ਼ਲਾਂ ਦੀ ਤਾਕਤ ਦਾ ਸਫਾਇਆ ਹੀ ਹੋ ਗਿਆ। ਏਥੋਂ ਦੇ ਹਾਕਮਾਂ ਵਿਚ ਬਾਬਾ ਬੰਦਾ ਸਿੰਘ ਜੀ ਦਾ ਟਾਕਰਾ ਕਰਨ ਦੀ ਹਿੰਮਤ ਨਾ ਰਹੀ। ਫਿਰ ਦਿੱਲੀ ਦੀ ਅਣਗਿਣਤ ਫੌਜ ਬਾਬਾ ਜੀ ਦੇ ਟਾਕਰੇ ਲਈ ਆਈ। ਬਾਬਾ ਜੀ ਦੀ ਕਮਾਨ ਹੇਠ ਖਾਲਸਾ ਫੌਜ ਬੜੀ ਬਹਾਦਰੀ ਨਾਲ ਲੜੀ। ਇਨ੍ਹਾਂ ਨੇ ਵੈਰੀਆਂ ਦੇ ਦੰਦ ਖ਼ੂਬ ਖੱਟੇ ਕੀਤੇ, ਪਰ ਸਿਆਣਿਆਂ ਦਾ ਕਥਨ ਹੈ ਕਿ "ਇਕ ਦਾ ਦਾਰੂ ਦੋ।" ਇਕ ਤਾਂ ਸ਼ਾਹੀ ਫੌਜ ਖਾਲਸੇ ਦੀ ਫੌਜ ਨਾਲੋਂ ਵੀਹ-ਤੀਹ ਗੁਣਾਂ ਵਧੇਰੇ ਸੀ; ਦੂਜਾ, ਉਸ ਪਾਸ ਤੋਪਾਂ ਅਤੇ ਦਾਰੂ-ਸਿੱਕੇ ਦੀ ਕੋਈ

ਹੱਦ ਹੀ ਨਹੀਂ ਸੀ। ਇਸੇ ਕਰਕੇ ਅੰਤ ਨੂੰ ਸ਼ਾਹੀ ਫੌਜ ਦਾ ਜ਼ੋਰ ਪੈ ਗਿਆ। ਹਜ਼ਾਰਾਂ ਹੀ ਸਿੰਘ ਜੰਗ ਦੇ ਮੈਦਾਨ ਵਿਚ ਸ਼ਹੀਦ ਹੋਏ। ਜਿਹੜੇ ਜਿਊਂਦੇ ਫੜੇ ਉਨ੍ਹਾਂ ਨੂੰ ਬੜੇ ਦੁੱਖ ਦੇ ਕੇ ਬੇਕਿਰਕੀ ਨਾਲ ਸ਼ਹੀਦ ਕੀਤਾ ਗਿਆ।

ਅੰਤ ਨੂੰ ਬਾਬਾ ਬੰਦਾ ਸਿੰਘ ਜੀ ਵੀ ਘੇਰੇ ਗਏ ਅਤੇ ਫੜੇ ਗਏ। ਉਨ੍ਹਾਂ ਨੂੰ ਉਨ੍ਹਾਂ ਦੇ ਸਤ ਸੌ ਸਾਥੀਆਂ ਸਮੇਤ ਦਿੱਲੀ ਪਹੁੰਚਾਇਆ ਗਿਆ। ਉਥੇ ਉਨ੍ਹਾਂ ਦਾ ਜਲੂਸ ਕੱਢਿਆ ਗਿਆ ਅਤੇ ਬਹੁਤ ਨਿਰਾਦਰੀ ਕੀਤੀ ਗਈ। ਉਨ੍ਹਾਂ ਦੇ ਸਾਥੀਆਂ ਨੂੰ ਵਾਰੀ-ਵਾਰੀ ਕਤਲ ਕੀਤਾ ਗਿਆ। ਸਭ ਨੇ ਹੱਸ ਹੱਸ ਕੇ ਸ਼ਹੀਦੀਆਂ ਪਾਈਆਂ।

ਇੱਕ ਗੱਭਰੂ ਸਿੱਖ ਦੀ ਵਿਧਵਾ ਮਾਂ ਨੇ ਮੁਗ਼ਲ ਬਾਦਸ਼ਾਹ ਪਾਸ ਅਰਜ਼ੀ ਦਿੱਤੀ, "ਮੇਰਾ ਪੁੱਤਰ ਸਿੱਖ ਨਹੀਂ, ਇਹ ਤਾਂ ਬਾਬਾ ਬੰਦਾ ਬਹਾਦਰ ਹੋਰਾਂ ਦਾ ਕੈਦੀ ਸੀ ਅਤੇ ਉਨ੍ਹਾਂ ਦੇ ਨਾਲ ਨਿਹੱਕਾ ਫੜਿਆ ਗਿਆ ਹੈ, ਇਸ ਨੂੰ ਨਾ ਮਾਰਿਆ ਜਾਵੇ।" ਬਾਦਸ਼ਾਹ ਨੇ ਹੁਕਮ ਦਿੱਤਾ ਕਿ ਇਸ ਬੁੱਢੀ ਦੇ ਪੁੱਤਰ ਨੂੰ ਛੱਡ ਦਿਓ ਪਰ ਉਸ ਸ਼ੇਰ ਨੇ ਕਿਹਾ, "ਮੇਰੀ ਮਾਂ ਝੂਠ ਬੋਲਦੀ ਹੈ, ਮੈਂ ਦਿਲ ਤੇ ਜਾਨ ਤੋਂ ਸਿੱਖ ਹਾਂ।" ਉਸ ਨੂੰ ਵੀ ਸ਼ਹੀਦ ਕੀਤਾ ਗਿਆ।

ਅੰਤ ਨੂੰ ਬਾਬਾ ਬੰਦਾ ਸਿੰਘ ਜੀ ਦੀ ਵਾਰੀ ਆਈ। ਉਹਨਾਂ ਨੂੰ ਪਹਿਲਾਂ ਮੁਸਲਮਾਨ ਬਣ ਕੇ ਜਾਨ ਬਚਾਉਣ ਲਈ ਕਿਹਾ ਗਿਆ। ਬਾਬਾ ਜੀ ਨੇ ਧਰਮ ਛੱਡ ਕੇ ਜੀਉਣੋਂ ਨਾਂਹ ਕਰ ਦਿੱਤੀ। ਉਹਨਾਂ ਦੇ ਨਾਂਹ ਕਰਨ 'ਤੇ ਉਹਨਾਂ ਦੇ ਮਾਸੂਮ ਪੁੱਤਰ ਨੂੰ ਉਹਨਾਂ ਦੇ ਕੁੱਛੜ ਬਿਠਾਇਆ ਗਿਆ ਅਤੇ ਉਹਨਾਂ ਨੂੰ ਕਿਹਾ ਗਿਆ ਕਿ ਇਸ ਨੂੰ ਆਪਣੀ ਹੱਥੀਂ ਵੱਢੋ। ਬਾਬਾ ਜੀ ਨੇ ਅਜਿਹਾ ਕਰਨ ਤੋਂ ਨਾਂਹ ਕਰ ਦਿੱਤੀ ਤਾਂ ਜਲਾਦ ਨੇ ਉਸ ਮਾਸੂਮ ਬੱਚੇ ਨੂੰ ਵੱਢ ਘੱਤਿਆ। ਫੇਰ ਉਸ ਨੇ ਬੱਚੇ ਦਾ ਤੜਫਦਾ, ਧੜਕਦਾ ਦਿਲ ਬਾਬਾ ਜੀ ਦੇ ਮੂੰਹ ਵਿਚ ਤੁੰਨਿਆ। ਇਸ ਤੋਂ ਮਗਰੋਂ ਬਾਬਾ ਜੀ ਦੀਆਂ ਦੋਵੇਂ ਅੱਖਾਂ ਕੱਢੀਆਂ

ਗਈਆਂ, ਫੇਰ ਦੋਵੇਂ ਹੱਥ ਵੱਢੇ ਗਏ, ਫੇਰ ਅੱਗ ਨਾਲ ਲਾਲ ਕੀਤੇ ਹੋਏ ਤੱਤੇ ਜੰਬੂਰਾਂ ਨਾਲ ਆਪ ਦਾ ਮਾਸ ਨੋਚਿਆ ਗਿਆ। ਇਸ ਤੋਂ ਮਗਰੋਂ ਉਹਨਾਂ ਦੇ ਅੰਗ-ਅੰਗ ਕੱਟ ਕੇ ਉਹਨਾਂ ਨੂੰ ਸ਼ਹੀਦ ਕੀਤਾ ਗਿਆ।

## ਪ੍ਰਸ਼ਨ

੧. ਬਾਬਾ ਬੰਦਾ ਸਿੰਘ ਜੀ ਕੌਣ ਸਨ ? ਉਹਨਾਂ ਦਾ ਗੁਰੂ ਗੋਬਿੰਦ ਸਿੰਘ ਜੀ ਨਾਲ ਮੇਲ ਹੋਣ ਤੋਂ ਪਹਿਲਾਂ ਦੇ ਜੀਵਨ ਦਾ ਹਾਲ ਦੱਸੋ।

੨. ਬਾਬਾ ਬੰਦਾ ਸਿੰਘ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਪਹਿਲੀ ਮੁਲਾਕਾਤ ਦਾ ਹਾਲ ਦੱਸੋ।

੩. ਗੁਰੂ ਗੋਬਿੰਦ ਸਿੰਘ ਜੀ ਨੇ ਬਾਬਾ ਬੰਦਾ ਸਿੰਘ ਜੀ ਨੂੰ ਪੰਜਾਬ ਵੱਲ ਕਿਸ ਲਈ ਭੇਜਿਆ ? ਤੁਰਨ ਸਮੇਂ ਆਪ ਨੇ ਉਨ੍ਹਾਂ ਨੂੰ ਕੀ ਕੁਝ ਦਿੱਤਾ ਅਤੇ ਕੀ ਕਿਹਾ ?

੪. ਬਾਬਾ ਬੰਦਾ ਸਿੰਘ ਜੀ ਨੇ ਪੰਜਾਬ ਪੁੱਜ ਕੇ ਕੀ ਕੀ ਕਾਰਨਾਮੇ ਕੀਤੇ ? ਉਹਨਾਂ ਦੀ ਸ਼ਹੀਦੀ ਦਾ ਹਾਲ ਦੱਸੋ।



## ਤੀਜਾ ਹਿੱਸਾ

## ਗੁਰਦੁਆਰੇ

# ੧. ਗੁਰਦੁਆਰੇ ਤੇ ਉਨ੍ਹਾਂ ਦੀ ਮਹਾਨਤਾ

ਤੁਸੀਂ ਅੱਗੇ ਪੜ੍ਹ ਚੁੱਕੇ ਹੋ ਕਿ ਗੁਰੂ ਨਾਨਕ ਦੇਵ ਜੀ ਨੇ ਦੂਰ-ਦੂਰ ਇਲਾਕਿਆਂ ਅਤੇ ਦੇਸ਼ਾਂ ਵਿਚ ਫਿਰ ਕੇ ਸਿੱਖ ਧਰਮ ਦਾ ਪ੍ਰਚਾਰ ਕੀਤਾ। ਆਪ ਦਾ ਇਹ ਨੇਮ ਸੀ ਕਿ ਜਿਸ ਥਾਂ ਚੋਖੇ ਬੰਦੇ ਸਿੱਖੀ ਧਾਰਨ ਕਰ ਲੈਂਦੇ, ਜਿਥੇ ਸਿੱਖੀ ਦੇ ਉਪਦੇਸ਼ ਦੇ ਚੋਖੇ ਚਾਹਵਾਨ ਹੁੰਦੇ, ਉਥੇ ਸਿੱਖ ਸੰਗਤ ਕਾਇਮ ਕਰ ਦੇਂਦੇ। ਉਸ ਥਾਂ ਦੇ ਮੁਖੀ ਸਿੱਖ ਨੂੰ ਸਿੱਖ ਸੰਗਤ ਦਾ ਆਗੂ ਬਣਾਉਂਦੇ। ਉਸ ਥਾਂ ਅਤੇ ਆਸ-ਪਾਸ ਸਿੱਖੀ ਦਾ ਪ੍ਰਚਾਰ ਕਰਨ ਦਾ ਕੰਮ ਉਸ ਮੁਖੀ ਸਿੱਖ ਦੇ ਹਵਾਲੇ ਕਰਦੇ। ਸੰਗਤ ਦੇ ਜੁੜਨ ਲਈ ਉਹ ਇਕ ਥਾਂ ਵੀ ਬਣਾਉਂਦੇ। ਇਸ ਤਰ੍ਹਾਂ ਉਹ ਸਿੱਖ ਧਰਮ ਦਾ ਇਕ ਪ੍ਰਚਾਰ ਘਰ ਕਾਇਮ ਹੋ ਜਾਂਦਾ। ਉਸ ਨੂੰ ਆਪ ਧਰਮਸ਼ਾਲਾ (ਧਰਮ ਦਾ ਘਰ) ਆਖਦੇ ਸਨ। ਮਗਰੋਂ ਅਜਿਹੇ ਥਾਵਾਂ ਨੂੰ 'ਗੁਰਦੁਆਰੇ' "ਗੁਰੂ ਦੇ ਘਰ" ਕਹਿਣ ਲੱਗ ਪਏ।

ਗੁਰੂ ਨਾਨਕ ਦੇਵ ਜੀ ਨੇ ਇਹੋ ਜਿਹਾ ਪਹਿਲਾ ਗੁਰਦੁਆਰਾ ਜਾਂ ਸਿੱਖ ਧਰਮ ਦਾ ਪ੍ਰਚਾਰ ਘਰ ਤਲੰਭਾ, ਜ਼ਿਲ੍ਹਾ ਮੁਲਤਾਨ (ਪਾਕਿਸਤਾਨ) ਵਿਚ ਬਣਾਇਆ। ਉਥੇ ਆਪ ਨੇ ਸੱਜਣ ਠੱਗ ਨੂੰ ਸੋਧਿਆ ਅਤੇ ਤਾਰਿਆ ਸੀ। ਭਾਈ ਸੱਜਣ ਸਿੱਖ ਧਰਮ ਦਾ ਪਹਿਲਾ ਪ੍ਰਚਾਰਕ ਬਣਿਆ। ਮਗਰੋਂ ਵੀ ਗੁਰੂ ਨਾਨਕ ਦੇਵ ਜੀ ਨੇ ਅਨੇਕ ਥਾਈਂ ਅਜਿਹੇ ਗੁਰਦੁਆਰੇ ਕਾਇਮ ਕੀਤੇ। ਬਾਕੀ ਗੁਰੂ ਸਾਹਿਬਾਂ ਨੇ ਵੀ ਕਈ ਅਜਿਹੇ ਗੁਰਦੁਆਰੇ ਜਾਂ ਸਿੱਖ ਧਰਮ ਦੇ ਪ੍ਰਚਾਰ ਘਰ

ਕਾਇਮ ਕੀਤੇ।

ਇਹਨਾਂ ਤੋਂ ਬਿਨਾਂ ਇਕ ਕਿਸਮ ਦੇ ਗੁਰਦੁਆਰੇ ਹੋਰ ਵੀ ਹਨ। ਉਹ ਹਨ, ਉਹ ਪਵਿੱਤਰ ਥਾਂ, ਜੋ ਕਿਸੇ ਗੁਰੂ ਸਾਹਿਬ ਨਾਲ ਖਾਸ ਸੰਬੰਧ ਰੱਖਦੇ ਹਨ, ਜਿਵੇਂ ਜਿਥੇ ਗੁਰੂ ਜੀ ਨੇ ਅਵਤਾਰ ਧਾਰਿਆ, ਕੋਈ ਖਾਸ ਕੌਤਕ ਵਰਤਾਇਆ, ਜੋਤੀ-ਜੋਤ ਸਮਾਏ। ਅਜਿਹੇ ਗੁਰਦੁਆਰੇ ਆਮ ਕਰਕੇ ਗੁਰੂ ਸਾਹਿਬਾਂ ਤੋਂ ਮਗਰੋਂ ਬਣੇ, ਜਿਵੇਂ ਪਹਿਲੀ ਪਾਤਸ਼ਾਹੀ ਦੇ ਬਹੁਤ ਸਾਰੇ ਗੁਰਦੁਆਰੇ ਖਾਸ ਕਰ ਨਨਕਾਣਾ ਸਾਹਿਬ ਵਿਚਲੇ, ਛੇਵੀਂ ਪਾਤਸ਼ਾਹੀ ਨੇ ਕਾਇਮ ਕੀਤੇ।

ਜਿਸ ਜਿਸ ਥਾਂ ਗੁਰੂ ਜੀ ਜਾਂਦੇ ਅਤੇ ਟਿਕਦੇ ਰਹੇ, ਸਿੱਖਾਂ ਲਈ ਉਹ ਸਭ ਥਾਂ ਪਿਆਰੇ ਅਤੇ ਪਵਿੱਤਰ ਹੋ ਗਏ। ਸ੍ਰੀ ਗੁਰੂ ਰਾਮਦਾਸ ਜੀ ਦਾ ਵਾਕ ਹੈ :

*ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ॥*
*ਗੁਰਸਿਖੀ ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ॥*

(ਪੰਨਾ ੪੫੦)

ਇਸੇ ਤਰ੍ਹਾਂ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਲਿਖਿਆ ਹੈ :

*ਜਿਥੇ ਬਾਬਾ ਪੈਰੁ ਧਰਿ ਪੂਜਾ ਆਸਣੁ ਥਾਪਣਿ ਸੋਆ।*

*(ਵਾਰ ੧/੨੭)*

ਇਸ ਕਰਕੇ ਜਿਥੇ ਜਿਥੇ ਗੁਰੂ ਸਾਹਿਬਾਂ ਵਿਚੋਂ ਕੋਈ ਗੁਰੂ ਗਏ, ਉਥੇ ਉਥੇ ਗੁਰਦੁਆਰੇ ਕਾਇਮ ਹੋ ਗਏ।

ਇਨ੍ਹਾਂ ਦੋਹਾਂ ਤੋਂ ਬਗੈਰ ਗੁਰਦੁਆਰਿਆਂ ਦੀ ਇਕ ਹੋਰ ਸ਼੍ਰੇਣੀ ਵੀ ਹੈ। ਉਹ ਹਨ ਅਜਿਹੇ ਥਾਂ ਜੋ ਕਿਸੇ ਪ੍ਰਸਿੱਧ ਗੁਰਸਿੱਖ, ਸੰਤ ਮਹਾਤਮਾ, ਸੂਰਬੀਰ ਜਾਂ ਸ਼ਹੀਦ ਨਾਲ ਸੰਬੰਧ ਰੱਖਦੇ ਹਨ ਜਿਵੇਂ ਝਬਾਲ (ਜ਼ਿਲ੍ਹਾ ਅੰਮ੍ਰਿਤਸਰ) ਪਾਸ "ਬਾਬੇ ਦੀ ਬੀੜ", ਭਾਈ ਮੰਝ ਦਾ ਖੂਹ (ਸੁਲਤਾਨ ਵਿੰਡ ਅੰਮ੍ਰਿਤਸਰ) ਲਾਹੌਰ ਵਿਚ ਸ਼ਹੀਦ-ਗੰਜ, ਪਿਸ਼ੌਰ ਵਿਚ ਧਰਮਸ਼ਾਲਾ ਭਾਈ ਜੋਗਾ ਸਿੰਘ, ਗੁਰਦੁਆਰਾ ਭਾਈ ਫੇਰੂ

(ਪਾਕਿਸਤਾਨ) ਆਦਿ।

ਇਨ੍ਹਾਂ ਤਿੰਨਾਂ ਸ਼੍ਰੇਣੀਆਂ ਦੇ ਗੁਰਦੁਆਰੇ ਸਿੱਖ ਕੌਮ ਦੇ ਇਤਿਹਾਸ ਨਾਲ ਸਬੰਧ ਰੱਖਦੇ ਹਨ। ਇਸ ਕਰਕੇ ਇਨ੍ਹਾਂ ਨੂੰ ਇਤਿਹਾਸਕ ਗੁਰਦੁਆਰੇ ਆਖਦੇ ਹਨ। ਅਜਿਹੇ ਗੁਰਦੁਆਰਿਆਂ ਦੇ ਨਾਂ, ਆਮ ਤੌਰ ਉਤੇ ਜ਼ਮੀਨਾਂ ਅਤੇ ਜਗੀਰਾਂ ਲੱਗੀਆਂ ਹੋਈਆਂ ਹਨ। ਇਹ ਇਸ ਲਈ ਹਨ ਕਿ ਇਨ੍ਹਾਂ ਦੀ ਆਮਦਨ ਤੋਂ ਗੁਰਦੁਆਰਿਆਂ ਦੇ ਖਰਚ ਤੁਰਦੇ ਰਹਿਣ। ਇਨ੍ਹਾਂ ਦੇ ਪ੍ਰਬੰਧ ਲਈ ਕਾਨੂੰਨ ਬਣਿਆ ਹੋਇਆ ਹੈ। ਇਸ ਕਾਨੂੰਨ ਅਨੁਸਾਰ ਇਹਨਾਂ ਦੇ ਪ੍ਰਬੰਧ ਲਈ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਬਣੀਆਂ ਹੋਈਆਂ ਹਨ। ਗੁਰਦੁਆਰਿਆਂ ਦਾ ਪ੍ਰਬੰਧ ਕਰਨ ਵਾਲੀ ਸਭ ਤੋਂ ਵੱਡੀ ਕਮੇਟੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧ ਕਮੇਟੀ ਹੈ। ਇਸ ਦਾ ਦਫਤਰ ਸ੍ਰੀ ਅੰਮ੍ਰਿਤਸਰ 'ਚ ਹੈ। ਹੋਰ ਸਭੇ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਇਸ ਸ਼੍ਰੋਮਣੀ ਕਮੇਟੀ ਦੇ ਮਾਤਹਿਤ ਹਨ। ਇਹ ਸਭੇ ਕਮੇਟੀਆਂ—ਸ਼੍ਰੋਮਣੀ ਕਮੇਟੀ ਵੀ ਅਤੇ ਹੋਰ ਕਮੇਟੀਆਂ ਵੀ—ਚੋਣ ਰਾਹੀਂ ਬਣਦੀਆਂ ਹਨ। ਸਿੱਖ ਸੰਗਤਾਂ (ਮਰਦ ਤੇ ਤੀਵੀਆਂ) ਵੋਟਾਂ ਜਾਂ ਪਰਚੀਆਂ ਪਾ ਕੇ ਇਨ੍ਹਾਂ ਕਮੇਟੀਆਂ ਦੇ ਮੈਂਬਰ ਚੁਣਦੀਆਂ ਹਨ। ਗੁਰਦੁਆਰਿਆਂ ਦੀ ਲੱਖਾਂ ਰੁਪਿਆਂ ਦੀ ਜਾਇਦਾਦ-ਇਹਨਾਂ ਦੇ ਸਪੁਰਦ ਹੁੰਦੀ ਹੈ। ਤਾਂ ਤੇ ਇਹਨਾਂ ਦੀ ਚੋਣ ਧਿਆਨ ਨਾਲ ਕਰਨੀ ਚਾਹੀਦੀ ਹੈ।

ਗੁਰਦੁਆਰਿਆਂ ਦੀ ਚੌਥੀ ਸ਼੍ਰੇਣੀ ਵੀ ਹੈ। ਅਜਿਹੇ ਗੁਰਦੁਆਰੇ ਉਹ ਅਸਥਾਨ ਹਨ, ਜਿਹੜੇ ਸਿੱਖ ਸੰਗਤਾਂ ਨੇ ਆਪੋ ਆਪਣੀ ਪਿੰਡੀਂ, ਸ਼ਹਿਰੀ ਅਤੇ ਮਹੱਲੀਂ ਕਾਇਮ ਕੀਤੇ। ਜਿਥੇ-ਜਿਥੇ ਵੀ ਗੁਰਸਿੱਖ ਜਾ ਵੱਸਦੇ ਹਨ, ਉਥੇ-ਉਥੇ ਹੀ ਉਹ ਗੁਰਦੁਆਰੇ ਕਾਇਮ ਕਰ ਲੈਂਦੇ ਹਨ। ਇਹ ਸਿਲਸਿਲਾ ਹੁਣ ਵੀ ਜਾਰੀ ਹੈ ਅਤੇ ਸਦਾ ਜਾਰੀ ਰਹੇਗਾ।

ਤਾਂ ਤੇ ਗੁਰਦੁਆਰੇ ਚਹੁੰ ਸ਼੍ਰੇਣੀਆਂ ਦੇ ਹਨ :-

(੧) ਗੁਰੂ ਸਾਹਿਬਾਂ ਦੇ ਕਾਇਮ ਕੀਤੇ ਹੋਏ ਸਿੱਖ ਧਰਮ ਦੇ

ਪ੍ਰਚਾਰ ਘਰ।

(੨) ਗੁਰੂ ਸਾਹਿਬਾਂ ਦੇ ਜੀਵਨ ਨਾਲ ਸੰਬੰਧ ਰੱਖਣ ਵਾਲੇ ਅਸਥਾਨ।

(੩) ਪ੍ਰਸਿੱਧ ਗੁਰਸਿੱਖ ਹਸਤੀਆਂ ਅਤੇ ਸ਼ਹੀਦਾਂ ਨਾਲ ਸੰਬੰਧ ਰੱਖਣ ਵਾਲੇ ਅਸਥਾਨ ਅਤੇ

(੪) ਥਾਉਂ-ਥਾਈਂ ਸਿੱਖ ਸੰਗਤਾਂ ਦੇ ਬਣਾਏ ਹੋਏ ਧਰਮ ਅਸਥਾਨ।

ਪਹਿਲੀਆਂ ਤਿੰਨਾਂ ਸ਼ਰੇਣੀਆਂ ਦੇ ਗੁਰਦੁਆਰਿਆਂ ਨੂੰ ਇਤਿਹਾਸਕ ਗੁਰਦੁਆਰੇ ਆਖਦੇ ਹਨ।

ਹਰੇਕ ਗੁਰਦੁਆਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ। ਗ੍ਰੰਥੀ ਸਿੰਘ ਸੰਗਤਾਂ ਨੂੰ ਗੁਰਬਾਣੀ ਪੜ੍ਹ ਕੇ ਸੁਣਾਉਂਦੇ ਅਤੇ ਸਮਝਾਉਂਦੇ ਹਨ। ਬਹੁਤੀ ਥਾਈਂ ਸਵੇਰੇ ਤੇ ਸ਼ਾਮੀਂ ਕੀਰਤਨ ਵੀ ਹੁੰਦਾ ਹੈ। ਹਰੇਕ ਗੁਰਦੁਆਰੇ ਨਾਲ ਗੁਰੂ ਕਾ ਲੰਗਰ ਹੁੰਦਾ ਹੈ। ਉਥੇ ਆਏ-ਗਏ ਨੂੰ ਮੁਫਤ ਰੋਟੀ ਮਿਲਦੀ ਹੈ, ਭਾਵੇਂ ਉਹ ਕਿਸੇ ਵੀ ਧਰਮ, ਕੌਮ ਜਾਂ ਬਰਾਦਰੀ ਦਾ ਹੋਵੇ। ਇਨ੍ਹਾਂ ਲੰਗਰਾਂ ਵਿਚ ਆਟਾ, ਦਾਲ, ਸਬਜ਼ੀ ਲੂਣ, ਘਿਉ ਅਤੇ ਹੋਰ ਰਸਦ ਦੇਣ ਅਤੇ ਹੱਥੀਂ ਸੇਵਾ ਕਰਨ ਨੂੰ ਗੁਰੂ-ਘਰ ਦੇ ਪ੍ਰੇਮੀ ਬਹੁਤ ਚੰਗਾ ਕੰਮ ਸਮਝਦੇ ਹਨ।

ਗੁਰਦੁਆਰਿਆਂ ਵਿਚ ਆਏ-ਗਏ ਰਾਹੀਆਂ ਨੂੰ ਰਾਤ ਟਿਕਣ ਲਈ ਥਾਂ ਅਤੇ ਮੰਜਾ-ਲੀੜਾ ਵੀ ਮਿਲ ਜਾਂਦਾ ਹੈ। ਇਸ ਤਰ੍ਹਾਂ ਗੁਰਦੁਆਰੇ ਸਰਾਵਾਂ ਦਾ ਵੀ ਕੰਮ ਦੇਂਦੇ ਹਨ। ਕਈ ਗੁਰਦੁਆਰਿਆਂ ਦੇ ਨਾਲ ਵੱਖਰੀਆਂ ਸਰਾਵਾਂ ਬਣੀਆਂ ਹੋਈਆਂ ਹਨ, ਜਿਵੇਂ ਸ੍ਰੀ ਅੰਮ੍ਰਿਤਸਰ ਵਿਚ ਗੁਰੂ ਰਾਮਦਾਸ ਨਿਵਾਸ, ਸ੍ਰੀ ਪੰਜਾ ਸਾਹਿਬ ਦੀ ਸਰਾਂ ਆਦਿ।

ਅੱਗੇ ਗੁਰਦੁਆਰਿਆਂ ਦੇ ਗ੍ਰੰਥੀ ਬੱਚਿਆਂ ਨੂੰ ਗੁਰਮੁਖੀ ਅਤੇ ਗੁਰਬਾਣੀ ਪੜ੍ਹਾਇਆ ਕਰਦੇ ਸਨ। ਉਹ ਮਾੜੇ-ਮੋਟੇ ਰੋਗਾਂ ਲਈ ਦਵਾ-ਦਾਰੂ ਵੀ ਦਿੱਤਾ ਕਰਦੇ ਸਨ। ਕਈ ਗੁਰਦੁਆਰਿਆਂ ਦੇ ਨਾਲ ਵੱਖਰੇ ਦਵਾ-ਘਰ ਵੀ ਬਣੇ ਹੋਏ ਹੁੰਦੇ ਹਨ। ਕਈ ਗੁਰਦੁਆਰਿਆਂ

ਨਾਲ ਵੱਖਰੇ ਸਕੂਲ ਜਾਂ ਪਾਠਸ਼ਾਲਾ ਬਣੀਆਂ ਹੋਈਆਂ ਹਨ। ਇਸ ਤਰ੍ਹਾਂ ਗੁਰਦੁਆਰੇ ਦਵਾ-ਘਰ ਅਤੇ ਵਿਦਿਆਲੇ ਵੀ ਹੁੰਦੇ ਹਨ।

ਜਿਨ੍ਹਾਂ ਬੰਦਿਆਂ ਦਾ ਕੋਈ ਘਰ-ਘਾਟ ਨਹੀਂ ਹੁੰਦਾ, ਜਾਂ ਜਿਨ੍ਹਾਂ ਦੀ ਸੇਵਾ-ਸੰਭਾਲ ਕਰਨ ਵਾਲਾ ਕੋਈ ਨਹੀਂ ਹੁੰਦਾ, ਉਨ੍ਹਾਂ ਮੁਥਾਜਾਂ ਨੂੰ ਗੁਰਦੁਆਰਿਆਂ ਵਿਚ ਥਾਂ-ਟਿਕਾਣਾ ਅਤੇ ਆਸਰਾ ਮਿਲਦਾ ਹੈ। ਇਸ ਲਈ ਗੁਰਦੁਆਰੇ ਮੁਥਾਜਾਂ ਲਈ ਓਟ ਘਰ ਹਨ।

ਇਸ ਵਿਚਾਰ ਤੋਂ ਪਤਾ ਲੱਗਦਾ ਹੈ ਕਿ ਸਿੱਖ ਧਰਮ ਅਤੇ ਸਿੱਖੀ ਜੀਵਨ ਵਿਚ ਗੁਰਦੁਆਰੇ ਬੜਾ ਦਰਜਾ ਜਾਂ ਬੜੀ ਮਹਾਨਤਾ ਰੱਖ਼ਦੇ ਹਨ। ਇਸ ਕਰਕੇ ਹਰੇਕ ਸਿੱਖ ਨੂੰ ਇਹਨਾਂ ਬਾਰੇ ਵਾਕਫੀ ਹੋਣੀ ਚਾਹੀਦੀ ਹੈ ਅਤੇ ਹਰੇਕ ਸਿੱਖ ਦਾ ਜਤਨ ਹੋਣਾ ਚਾਹੀਦਾ ਹੈ ਕਿ ਗੁਰਦੁਆਰੇ ਆਪਣੇ ਇਹ ਸਾਰੇ ਕੰਮ ਚੰਗੀ ਤਰ੍ਹਾਂ ਨਿਬਾਹੁਣ ਤੇ ਭੁਗਤਾਉਣ ਅਤੇ ਗੁਰਦੁਆਰਿਆਂ ਦੀ ਆਮਦਨ ਇਨ੍ਹਾਂ ਕੰਮਾਂ ਵਿਚ ਹੀ ਖਰਚ ਹੋਵੇ— ਐਵੇਂ ਹੋਰਨੀਂ ਪਾਸੀਂ ਨਾ ਖਰਚੀ ਅਥਵਾ ਉਡਾਈ ਜਾਵੇ।

## ਪ੍ਰਸ਼ਨ

੧. ਗੁਰਦੁਆਰਾ ਕਿਸ ਨੂੰ ਆਖਦੇ ਹਨ? ਗੁਰਦੁਆਰੇ ਕਿੰਨੀਆਂ ਅਤੇ ਕਿਹੜੀਆਂ ਕਿਹੜੀਆਂ ਸ਼੍ਰੇਣੀਆਂ ਦੇ ਹਨ?

੨. ਇਤਿਹਾਸਕ ਗੁਰਦੁਆਰਿਆਂ ਦਾ ਪ੍ਰਬੰਧ ਠੀਕ-ਠੀਕ ਤਰ੍ਹਾਂ ਕਰਨਾ ਕਿਉਂ ਜ਼ਰੂਰੀ ਹੈ? ਇਹ ਕਿਵੇਂ ਕੀਤਾ ਜਾਂਦਾ ਹੈ? ਇਹਨਾਂ ਬਾਰੇ ਸਾਡਾ ਤੁਹਾਡਾ ਕੀ ਫਰਜ਼ ਹੈ?

੩. ਗੁਰਦੁਆਰੇ ਕੀ ਕੀ ਮਨੋਰਥ ਪੂਰਾ ਕਰਦੇ ਹਨ?

੪. ਸਿੱਖ ਧਰਮ ਅਤੇ ਸਿੱਖੀ ਜੀਵਨ ਵਿਚ ਗੁਰਦੁਆਰੇ ਕਿਉਂ ਖਾਸ ਮਹਾਨਤਾ ਰੱਖਦੇ ਹਨ? ਇਹਨਾਂ ਬਾਰੇ ਸਿੱਖ ਸੰਗਤਾਂ ਦਾ ਕੀ ਫਰਜ਼ ਹੈ ?

# ੨. ਪਹਿਲੀ ਪਾਤਸ਼ਾਹੀ ਦੇ ਗੁਰਦੁਆਰੇ

ਗੁਰੂ ਸਾਹਿਬਾਂ ਨਾਲ ਸੰਬੰਧ ਰੱਖਣ ਵਾਲੇ ਗੁਰਦੁਆਰਿਆਂ ਦੀ ਗਿਣਤੀ ਬਹੁਤ ਵੱਡੀ ਹੈ। ਉਹਨਾਂ ਸਾਰਿਆਂ ਦਾ ਹਾਲ ਨਹੀਂ ਦੱਸਿਆ ਜਾ ਸਕਦਾ। ਉਹਨਾਂ ਵਿਚੋਂ ਕੁਝ ਕੁ ਦਾ ਹਾਲ, ਪਾਤਸ਼ਾਹੀ ਵਾਰ ਏਥੇ ਦੇਂਦੇ ਹਾਂ :

### (ੳ) ਨਨਕਾਣਾ ਸਾਹਿਬ ਵਿਚਲੇ ਗੁਰਦੁਆਰੇ–

ਸ੍ਰੀ ਨਨਕਾਣਾ ਸਾਹਿਬ ਪਾਕਿਸਤਾਨ ਦੇ ਜ਼ਿਲ੍ਹਾ ਸ਼ੇਖ਼ੂਪੁਰਾ ਵਿਚ, ਲਾਹੌਰ ਤੋਂ ਪੰਜਾਹ ਕੁ ਮੀਲ ਪੱਛਮ ਵੱਲ ਹੈ। ਏਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਵਤਾਰ ਧਾਰਿਆ। ਆਪਣੇ ਜੀਵਨ ਦਾ ਪਹਿਲਾ ਹਿੱਸਾ ਉਨ੍ਹਾਂ ਨੇ ਇਥੇ ਗੁਜ਼ਾਰਿਆ ਸੀ। ਆਪ ਨਾਲ ਸੰਬੰਧ ਰੱਖਣ ਵਾਲੇ ਗੁਰਦੁਆਰੇ ਏਥੇ ਚੋਖੇ ਹਨ। ਉਹਨਾਂ ਦੇ ਨਾਮ ਹਜ਼ਾਰਾਂ ਏਕੜ ਜ਼ਮੀਨ ਹੈ, ਜਿਸ ਦੀ ਲੱਖਾਂ ਰੁਪੈ ਸਾਲ ਦੀ ਆਮਦਨ ਹੈ। ਇਨ੍ਹਾਂ ਦੇ ਨਾਂ ਹਜ਼ਾਰਾਂ ਰੁਪੈ ਦੀਆਂ ਜਗੀਰਾਂ ਵੀ ਹਨ। ਪੰਜਾਬ ਦੀ ਵੰਡ ਦੇ ਕਾਰਨ ਇਹਨਾਂ ਸਭ ਗੁਰਦੁਆਰਿਆਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ। ਇਹਨਾਂ ਦੀ ਲੱਖਾਂ ਰੁਪਿਆਂ ਦੀ ਆਮਦਨ ਪੰਥ ਪਾਸੋਂ ਖੋਹੀ ਗਈ ਹੈ। ਕਈ ਗੁਰਦੁਆਰੇ ਸੁੰਞੇ ਪਏ ਹਨ।

ਏਥੇ ਪਹਿਲੀ ਪਾਤਸ਼ਾਹੀ ਦੇ ਹੇਠ ਲਿਖੇ ਗੁਰਦੁਆਰੇ ਹਨ :–

**(੧) ਗੁ: ਸ੍ਰੀ ਜਨਮ ਅਸਥਾਨ —**

ਇਹ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਸ਼ਹਿਰ ਦੇ ਪੱਛਮ ਵੱਲ

ਬੜਾ ਵੱਡਾ ਤੇ ਸੁੰਦਰ ਗੁਰਦੁਆਰਾ ਹੈ। ਇਸ ਦੇ ਪਾਸ ਹੀ ਰਹਿਣ ਲਈ ਮਕਾਨ ਵੀ ਚੋਖੇ ਹਨ। ਇਸ ਦੇ ਨਾਲ ਬਹੁਤ ਵੱਡਾ ਗੁਰੂ ਕਾ ਲੰਗਰ ਤੇ ਹਸਪਤਾਲ ਵੀ ਸੀ।

**(੨) ਗੁ: ਬਾਲ ਲੀਲ੍ਹਾ ਸਾਹਿਬ —**

ਇਹ ਸੁੰਦਰ ਗੁਰਦੁਆਰਾ ਉਸ ਥਾਂ ਹੈ, ਜਿਥੇ ਗੁਰੂ ਨਾਨਕ ਦੇਵ ਜੀ ਬਾਲ ਉਮਰ ਵਿਚ ਖੇਡਿਆ ਕਰਦੇ ਸਨ ਅਤੇ ਹਾਣੀਆਂ ਨੂੰ ਰੱਬ ਦਾ ਨਾਂ ਜਪਾਇਆ ਕਰਦੇ ਸਨ। ਇਸ ਦੇ ਪਾਸ ਹੀ ਸਰੋਵਰ ਹੈ, ਜੋ ਰਾਇ ਬੁਲਾਰ ਨੇ ਬਣਾਇਆ ਸੀ।

**(੩) ਗੁ: ਕਿਆਰਾ ਸਾਹਿਬ —**

ਸ਼ਹਿਰ ਦੇ ਚੜ੍ਹਦੇ ਪਾਸੇ ਨੇੜੇ ਹੀ ਉਹ ਅਸਥਾਨ ਹੈ, ਜਿਥੇ ਗੁਰੂ ਜੀ ਨੇ ਪਸ਼ੂਆਂ ਦੀ ਖਾਧੀ ਹੋਈ ਖੇਤੀ ਹਰੀ ਕੀਤੀ ਸੀ।

**(੪) ਗੁ: ਮਾਲ ਜੀ ਸਾਹਿਬ —**

ਨਨਕਾਣਾ ਸਾਹਿਬ ਦੀ ਬੋਲੀ ਵਿਚ ਵਣ ਦੇ ਰੁੱਖ ਨੂੰ 'ਮਾਲ' ਆਖ਼ਦੇ ਹਨ। ਗੁਰਦੁਆਰਾ "ਮਾਲ ਸਾਹਿਬ" ਉਸ ਮਾਲ, ਰੁੱਖ ਜਾਂ ਵਣ ਵਾਲੇ ਥਾਂ ਹੈ, ਜਿਸ ਹੇਠ ਮੱਝੀਆਂ ਚਾਰਨ ਗਏ ਗੁਰੂ ਨਾਨਕ ਦੇਵ ਜੀ ਇਕ ਦਿਨ ਸੌਂ ਗਏ ਸਨ ਅਤੇ ਦਿਨ ਢਲ ਜਾਣ 'ਤੇ ਵੀ ਵਣ ਦੀ ਛਾਂ ਗੁਰੂ ਜੀ ਉਤੋਂ ਨਹੀਂ ਸੀ ਹਟੀ। ਗੁਰਦੁਆਰਾ ਸ਼ਹਿਰ ਦੇ ਚੜ੍ਹਦੇ ਪਾਸੇ ਹੈ।

**(੫) ਗੁ: ਤੰਬੂ ਸਾਹਿਬ —**

ਇਹ ਗੁਰਦੁਆਰਾ ਉਸ ਥਾਂ ਹੈ, ਜਿਥੇ ਗੁਰੂ ਜੀ ਸੱਚਾ (ਖਰਾ) ਸੌਦਾ ਕਰ ਕੇ ਆ ਕੇ ਵਣ ਹੇਠ ਲੁਕੇ ਸਨ।

**(੬) ਗੁ: ਪੱਟੀ ਸਾਹਿਬ—**

ਇਹ ਗੁਰਦੁਆਰਾ ਬਾਲ-ਲੀਲ੍ਹਾ ਦੇ ਪਾਸ ਉਸ ਥਾਂ ਹੈ, ਜਿਥੇ ਪਾਂਧੇ ਪਾਸ ਪੜ੍ਹਨ ਬੈਠਿਆਂ ਗੁਰੂ ਨਾਨਕ ਦੇਵ ਜੀ ਨੇ ਪਾਂਧੇ ਨੂੰ ਅੱਖਰਾਂ ਦੇ ਅਰਥ ਸਮਝਾਏ ਸਨ ਅਤੇ ਉਸ ਨੂੰ ਆਪਣਾ ਸਿੱਖ ਬਣਾਇਆ ਸੀ।

## (ਅ) ਪਾਕਿਸਤਾਨ ਵਿਚਲੇ ਹੋਰ ਗੁਰਦੁਆਰੇ :–

**(੭) ਗੁ: ਸੱਚਾ ਜਾਂ ਖਰਾ ਸੌਦਾ—**

ਇਹ ਗੁਰਦੁਆਰਾ ਜ਼ਿਲ੍ਹਾ ਸ਼ੇਖ਼ੂਪੁਰਾ (ਪਾਕਿਸਤਾਨ) ਦੇ ਪਿੰਡ ਚੂਹੜਕਾਣੇ ਵਿਚ ਉਸ ਥਾਂ ਹੈ, ਜਿਥੇ ਗੁਰੂ ਨਾਨਕ ਦੇਵ ਜੀ ਨੇ ਪਿਤਾ ਵਲੋਂ ਖਰਾ ਸੌਦਾ ਕਰਨ ਲਈ ਦਿੱਤੀ ਗਈ ਰਕਮ ਨਾਲ ਭੁੱਖੇ ਸੰਤਾਂ ਵਿਦਵਾਨਾਂ ਨੂੰ ਭੋਜਨ ਛਕਾਇਆ ਸੀ। ਗੁਰਦੁਆਰਾ ਬੜਾ ਸੁੰਦਰ ਹੈ।

**(੮) ਗੁ: ਰੋੜੀ ਸਾਹਿਬ—**

ਇਹ ਗੁਰਦੁਆਰਾ ਗੁਜਰਾਂਵਾਲਾ (ਪਾਕਿਸਤਾਨ) ਦੇ ਨੇੜੇ ਨਗਰ ਏਮਨਾਬਾਦ ਦੇ ਪਾਸ ਹੈ। ਇਸ ਨਗਰ ਦਾ ਨਾਂ ਪਹਿਲਾਂ ਸੈਦਪੁਰ ਹੁੰਦਾ ਸੀ। ਜਦ ਗੁਰੂ ਨਾਨਕ ਦੇਵ ਜੀ ਇਸ ਨਗਰ ਦੇ ਭਾਈ ਲਾਲੋ ਤਰਖਾਣ ਪਾਸ ਠਹਿਰੇ ਸਨ, ਤਾਂ ਆਪ ਇਸ ਥਾਂ ਰੋੜਾਂ ਦੇ ਆਸਣ ਉੱਪਰ ਬੈਠ ਕੇ ਨਾਮ ਜਪਿਆ ਕਰਦੇ ਸਨ। ਇਸ ਗੁਰਦੁਆਰੇ ਨੂੰ ੧੯੪੭ ਵਿਚ ਬਰਬਾਦ ਕਰ ਦਿੱਤਾ ਗਿਆ।

**(੯) ਗੁਰਦੁਆਰਾ ਚੱਕੀ ਸਾਹਿਬ—**

ਇਹ ਗੁਰਦੁਆਰਾ ਵੀ ਏਮਨਾਬਾਦ ਵਿਚ ਹੈ। ਏਥੇ ਓਹ ਚੱਕੀ ਰੱਖੀ ਹੋਈ ਹੈ, ਜਿਹੜੀ ਏਮਨਾਬਾਦ (ਸੈਦਪੁਰ) ਦੀ ਲੁੱਟ ਅਤੇ ਕਤਲਾਮ ਵੇਲੇ ਆਮ ਕੈਦੀਆਂ ਦੇ ਨਾਲ ਬਾਬਰ ਦੀ ਕੈਦ ਵਿਚ, ਗੁਰੂ ਨਾਨਕ ਦੇਵ ਜੀ ਨੂੰ ਆਟਾ ਪੀਹਣ ਲਈ ਦਿੱਤੀ ਗਈ ਸੀ।

**(੧੦) ਗੁ: ਬਾਬੇ ਦੀ ਬੇਰ—**

ਸਿਆਲਕੋਟ ਸ਼ਹਿਰ (ਪਾਕਿਸਤਾਨ) ਵਿਚ ਇਹ ਗੁਰਦੁਆਰਾ ਉਸ ਬੇਰੀ ਵਾਲੀ ਥਾਂ ਹੈ, ਜਿਸ ਹੇਠ ਬੈਠ ਕੇ ਗੁਰੂ ਨਾਨਕ ਦੇਵ ਜੀ ਨੇ ਪੀਰ ਹਮਜ਼ਾ ਗੌਸ ਦਾ ਹੰਕਾਰ ਤੋੜਿਆ ਸੀ ਅਤੇ ਉਸ ਨੂੰ ਸ਼ਹਿਰ ਵਾਲਿਆਂ ਉੱਪਰ ਕਹਿਰ ਤੇ ਜਬਰ ਕਰਨੋਂ ਹਟਾਇਆ ਸੀ।

**(੧੧) ਗੁ: ਸ੍ਰੀ ਪੰਜਾ ਸਾਹਿਬ—**

ਹਸਨ ਅਬਦਾਲ (ਪਾਕਿਸਤਾਨ) ਵਿਚਲਾ ਇਹ ਸੁੰਦਰ

ਗੁਰਦੁਆਰਾ ਉਸ ਥਾਂ ਹੈ, ਜਿਥੇ ਬਹਿ ਕੇ ਗੁਰੂ ਨਾਨਕ ਦੇਵ ਜੀ ਨੇ ਵਲੀ ਕੰਧਾਰੀ ਦਾ ਹੰਕਾਰ ਤੋੜਿਆ ਸੀ। ਉਸ ਦਾ ਚਸ਼ਮਾ ਮੁਕਾ ਕੇ ਇਸ ਥਾਂ ਤੋਂ ਵਗਾਇਆ ਸੀ। ਸ਼ਹਿਰ ਦੇ ਲੋਕਾਂ ਨੂੰ ਉਸ ਦੀ ਮੁਥਾਜੀ ਤੇ ਕਹਿਰ ਤੋਂ ਛੁਡਾਇਆ ਸੀ ਅਤੇ ਵਲੀ ਕੰਧਾਰੀ ਦੇ ਰੇੜ੍ਹੇ ਹੋਏ ਪੱਥਰ ਨੂੰ ਹੱਥ ਨਾਲ ਡੱਕ ਕੇ ਉਸ ਵਿਚ ਆਪਣਾ ਪੰਜਾ ਲਾਇਆ ਸੀ। ਗੁਰਦੁਆਰੇ ਦੇ ਨਾਲ ਬਹੁਤ ਸੋਹਣੀ ਸਰਾਂ ਬਣੀ ਹੋਈ ਹੈ।

**(੧੨) ਗੁ: ਸ੍ਰੀ ਕਰਤਾਰਪੁਰ—**

ਰਾਵੀ ਦੇ ਕੰਢੇ ਗੁਰੂ ਨਾਨਕ ਦੇਵ ਜੀ ਦਾ ਵਸਾਇਆ ਉਹ ਨਗਰ, ਜਿਥੇ ਚਾਰ ਉਦਾਸੀਆਂ ਪੂਰੀਆਂ ਕਰ ਕੇ ਆਪ ਰਹਿਣ ਲੱਗ ਪਏ ਸਨ ਅਤੇ ਜਿਥੇ ਆਪ ਜੋਤੀ-ਜੋਤ ਸਮਾਏ ਸਨ। ਇਹ ਨਗਰ ਚਿਰੋਕਣਾ ਰਾਵੀ ਨੇ ਰੋੜ੍ਹ ਖੜਿਆ ਹੈ। ਪਿੱਛੋਂ ਗੁਰੂ ਜੀ ਦੇ ਸਾਹਿਬਜ਼ਾਦਿਆਂ, ਬਾਬਾ ਸ੍ਰੀ ਚੰਦ ਜੀ ਤੇ ਸ੍ਰੀ ਲਖਮੀ ਦਾਸ ਜੀ ਨੇ ਰਾਵੀ ਦੇ ਉਰਲੇ ਪਾਸੇ "ਡੇਹਰਾ ਬਾਬਾ ਨਾਨਕ" ਨਾਂ ਦਾ ਨਗਰ ਵਸਾਇਆ ਸੀ ਜੋ ਹੁਣ ਪੂਰਬੀ ਪੰਜਾਬ (ਭਾਰਤ) ਦਾ ਹਿੱਸਾ ਹੈ।

ਕਰਤਾਰਪੁਰ ਪੰਜਾਬ ਦੀ ਵੰਡ ਸਮੇਂ ਪਾਕਿਸਤਾਨ ਵਿਚ ਚਲਿਆ ਗਿਆ ਹੈ।

## (ੲ) ਭਾਰਤ ਵਿਚਲੇ ਗੁਰਦੁਆਰੇ-

**ਸੁਲਤਾਨਪੁਰ—**

ਪੰਦਰਾਂ ਸਾਲ ਦੀ ਉਮਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਭੈਣ ਬੇਬੇ ਨਾਨਕੀ ਜੀ ਪਾਸ ਸੁਲਤਾਨਪੁਰ ਚਲੇ ਗਏ ਸਨ। ਉਥੇ ਆਪ ੧੨-੧੩ ਸਾਲ ਰਹੇ। ਓਥੇ ਆਪ ਜੀ ਦੇ ਹੇਠ ਲਿਖੇ ਗੁਰਦੁਆਰੇ ਹਨ:

**(੧) ਗੁ: ਸੰਤ ਘਾਟ—**

ਵੇਈਂ ਨਦੀ 'ਤੇ ਉਹ ਥਾਂ ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਚੁੱਭੀ

ਮਾਰ ਕੇ ਅਲੋਪ ਹੋ ਗਏ ਸਨ ਅਤੇ ਤੀਜੇ ਦਿਨ ਨਿਕਲ ਕੇ ਪਹਿਲੀ ਉਦਾਸੀ 'ਤੇ ਚਲੇ ਗਏ ਸਨ।

**(੨) ਗੁ: ਹੱਟ ਸਾਹਿਬ—**

ਉਹ ਥਾਂ, ਜਿਥੇ ਗੁਰੂ ਜੀ ਨੇ ਸਰਕਾਰੀ ਮੋਦੀਖ਼ਾਨੇ ਦੀ ਹੱਟੀ ਚਲਾਈ ਸੀ।

**(੩) ਗੁ: ਕੋਠੜੀ ਸਾਹਿਬ—**

ਉਹ ਕੋਠੜੀ ਹੈ, ਜਿਸ ਵਿਚ ਚੁਗਲਾਂ ਦੀਆਂ ਚੁਗਲੀਆਂ ਉਪਰ ਇਤਬਾਰ ਕਰ ਕੇ ਦੌਲਤ ਖਾਂ ਨੇ ਗੁਰੂ ਜੀ ਨੂੰ ਕੈਦ ਕੀਤਾ ਸੀ ਅਤੇ ਮੋਦੀਖਾਨੇ ਦੇ ਹਿਸਾਬ ਦੀ ਪੜਤਾਲ ਕਰਵਾਈ ਸੀ।

**(੪) ਗੁ: ਗੁਰੂ ਕਾ ਬਾਗ—**

ਇਸ ਥਾਂ ਬੇਬੇ ਨਾਨਕੀ ਜੀ ਦਾ ਘਰ ਅਤੇ ਗੁਰੂ ਨਾਨਕ ਦੇਵ ਜੀ ਦੇ ਰਹਿਣ ਦਾ ਮਕਾਨ ਸੀ।

**(੫) ਗੁ: ਬੇਰ ਸਾਹਿਬ—**

ਸ਼ਹਿਰ ਤੋਂ ਪੱਛਮ ਵੱਲ ਉਹ ਥਾਂ ਹੈ, ਜਿਥੇ ਵੇਈਂ ਵਿਚ ਇਸ਼ਨਾਨ ਕਰਨ ਲਈ ਗੁਰੂ ਜੀ ਨਿੱਤ ਜਾਇਆ ਕਰਦੇ ਸਨ। ਬਹੁਤ ਸੁੰਦਰ ਗੁਰਦੁਆਰਾ ਹੈ।

## ਹੋਰ ਗੁਰਦੁਆਰੇ–

**(੧) ਗੁ: ਨਾਨਕਮਤਾ—**

ਇਹ ਗੁਰਦੁਆਰਾ ਉੱਤਰ ਪ੍ਰਦੇਸ਼ ਵਿਚ ਪੀਲੀਭੀਤ ਤੋਂ ਪੰਦਰਾਂ-ਕੁ ਮੀਲ ਦੀ ਵਿੱਥ 'ਤੇ ਹੈ। ਪਹਿਲਾਂ ਇਸ ਦਾ ਨਾਂ 'ਗੋਰਖਮਤਾ' ਸੀ। ਉਥੇ ਜੋਗੀਆਂ (ਗੋਰਖ ਪੰਥੀਆਂ) ਦਾ ਡੇਰਾ ਸੀ। ਗੁਰੂ ਨਾਨਕ ਦੇਵ ਜੀ ਨੇ ਜੋਗੀਆਂ ਨਾਲ ਚਰਚਾ ਕਰ ਕੇ ਉਹਨਾਂ ਨੂੰ ਹਰਾ ਦਿੱਤਾ ਅਤੇ ਸੱਚਾ ਗਿਆਨ ਬਖਸ਼ਿਆ। ਉਦੋਂ ਤੋਂ ਇਸ ਦਾ ਨਾਂ "ਨਾਨਕਮਤਾ" ਪੈ ਗਿਆ।

**(੨) ਗੁ: ਅੱਚਲ ਸਾਹਿਬ—**

ਜ਼ਿਲ੍ਹਾ ਗੁਰਦਾਸਪੁਰ, ਵਿਚਲੇ ਅੱਚਲ ਬਟਾਲੇ ਉਹ ਥਾਂ, ਜਿਥੇ

ਗੁਰੂ ਨਾਨਕ ਦੇਵ ਜੀ ਨੇ ਜੋਗੀਆਂ ਨਾਲ ਚਰਚਾ ਕੀਤੀ ਅਤੇ ਉਹਨਾਂ ਨੂੰ ਹਰਾਇਆ।

## ੩. ਦੂਜੀ ਪਾਤਸ਼ਾਹੀ ਦੇ ਗੁਰਦੁਆਰੇ

**ਗੁ: ਜਨਮ ਅਸਥਾਨ—**

ਜ਼ਿਲ੍ਹਾ ਫੀਰੋਜ਼ਪੁਰ, ਤਹਿਸੀਲ ਮੁਕਤਸਰ ਵਿਚ ਮੁਕਤਸਰੋਂ ਸੱਤ ਕੋਹ ਉੱਤਰ-ਪੂਰਬ ਵੱਲ ਪਿੰਡ "ਨਾਗੇ ਦੀ ਸਰਾਂ" ਹੈ। ਇਸ ਦੇ ਪਾਸ ਹੀ "ਮੱਤੇ ਦੀ ਸਰਾਂ" ਦਾ ਥੇਹ ਹੈ। ਉਸ ਥੇਹ ਉਪਰ ਗੁਰੂ ਅੰਗਦ ਦੇਵ ਜੀ ਦਾ ਜਨਮ ਅਸਥਾਨ ਹੈ।

ਗੁਰੂ ਅੰਗਦ ਦੇਵ ਜੀ ਖਡੂਰ ਸਾਹਿਬ ਰਿਹਾ ਕਰਦੇ ਸਨ, ਜੋ ਜ਼ਿਲ੍ਹਾ ਅੰਮ੍ਰਿਤਸਰ, ਤਹਿਸੀਲ ਤਰਨ ਤਾਰਨ ਵਿਚ, ਤਰਨ ਤਾਰਨ ਤੋਂ ਦਸ-ਕੁ ਮੀਲ ਚੜ੍ਹਦੇ ਵੱਲ ਨੂੰ ਹੈ। ਏਥੇ ਗੁਰੂ ਅੰਗਦ ਦੇਵ ਜੀ ਦੇ ਹੇਠ ਲਿਖੇ ਗੁਰਦੁਆਰੇ ਹਨ :

**੧. ਗੁ: ਦਰਬਾਰ ਸਾਹਿਬ—**

ਇਥੇ ਗੁਰੂ ਜੀ ਰਿਹਾ ਕਰਦੇ ਸਨ। ਸੁੰਦਰ ਗੁਰਦੁਆਰਾ ਹੈ। ਇਸ ਦੀ ਪ੍ਰਕਰਮਾਂ ਵਿਚ ਇਕ ਕਰੀਰ ਹੈ। ਪਾਣੀ ਦੀ ਗਾਗਰ ਲਈ ਆਉਂਦੇ ਗੁਰੂ ਅਮਰਦਾਸ ਜੀ ਜਿਸ ਕਿੱਲੇ ਨਾਲ ਠੇਡਾ ਖਾ ਕੇ ਡਿੱਗੇ ਸਨ, ਉਹ ਹਰਾ ਹੋ ਕੇ ਮਗਰੋਂ ਕਰੀਰ ਬਣ ਗਿਆ ਸੀ।

**੨. ਗੁ: ਤਪਿਆਣਾ ਸਾਹਿਬ—**

ਇਹ ਗੁਰਦੁਆਰਾ ਖਡੂਰ ਸਾਹਿਬ ਦੀ ਆਬਾਦੀ ਦੇ ਪਾਸ ਉਸ ਥਾਂ ਹੈ, ਜਿਥੇ ਗੁਰੂ ਅੰਗਦ ਦੇਵ ਜੀ ਤਪ ਕਰਿਆ ਕਰਦੇ ਸਨ। ਇਸ ਦੇ ਪਾਸ ਇਕ ਸਰੋਵਰ ਹੈ।

**੩. ਗੁ: ਮੱਲ ਅਖਾੜਾ—**

ਉਹ ਥਾਂ ਹੈ, ਜਿਥੇ ਗੁਰੂ ਅੰਗਦ ਦੇਵ ਜੀ ਗੱਭਰੂਆਂ ਨੂੰ ਸਰੀਰਕ

ਕਸਰਤ ਕਰਵਾਇਆ ਕਰਦੇ ਸਨ ਅਤੇ ਕੁਸ਼ਤੀ ਆਦਿ ਦੀ ਸਿਖਲਾਈ ਕਰਾਉਂਦੇ ਹੁੰਦੇ ਸਨ।

**੪. ਗੁ: ਡੇਹਰਾ ਸਾਹਿਬ—**

ਉਹ ਥਾਂ ਹੈ, ਜਿਥੇ ਗੁਰੂ ਅੰਗਦ ਦੇਵ ਜੀ ਦੀ ਦੇਹ ਦਾ ਸਸਕਾਰ ਕੀਤਾ ਗਿਆ ਸੀ।

## ੪. ਤੀਜੀ ਪਾਤਸ਼ਾਹੀ ਦੇ ਗੁਰਦੁਆਰੇ

**੧. ਗੁ: ਜਨਮ ਅਸਥਾਨ—**

ਜ਼ਿਲ੍ਹਾ ਅੰਮ੍ਰਿਤਸਰ ਵਿਚ ਛੇਹਰਟਾ ਸਾਹਿਬ ਰੇਲਵੇ ਸਟੇਸ਼ਨ ਤੋਂ ਤਿੰਨ ਕੁ ਮੀਲ 'ਤੇ ਪਿੰਡ ਬਾਸਰਕੇ ਵਿਚ ਗੁਰੂ ਅਮਰਦਾਸ ਜੀ ਦਾ ਜਨਮ ਅਸਥਾਨ ਹੈ।

**੨. ਗੁ: ਦਮਦਮਾ ਸਾਹਿਬ—**

ਖਡੂਰ ਸਾਹਿਬ ਦੇ ਪਾਸ ਉਹ ਥਾਂ ਜਿਥੋਂ ਤੀਕ ਪੁੱਠੀਂ ਪੈਰੀਂ ਚਲ ਕੇ (ਗੁਰੂ) ਅਮਰਦਾਸ ਜੀ ਬਿਆਸਾ ਤੋਂ ਪਾਣੀ ਲੈਣ ਜਾਇਆ ਕਰਦੇ ਸਨ।

**੩. ਗੁ: ਹਵੇਲੀ ਸਾਹਿਬ—**

ਜ਼ਿਲ੍ਹਾ ਅੰਮ੍ਰਿਤਸਰ ਵਿਚ ਬਿਆਸ ਦੇ ਕੰਢੇ ਪਾਸ ਗੋਇੰਦਵਾਲ ਨਗਰ ਵਿਚ ਗੁਰੂ ਅਮਰਦਾਸ ਜੀ ਦੇ ਰਹਿਣ ਦਾ ਮਕਾਨ। ਇਸ ਦੇ ਇਕ ਚੁਬਾਰੇ ਵਿਚ ਇਕ ਕਿੱਲੀ ਹੈ, ਜਿਸ ਨੂੰ ਫੜ ਕੇ ਖੜ੍ਹੋ ਹੋ, ਗੁਰੂ ਅਮਰਦਾਸ ਜੀ ਭਜਨ ਕਰਦੇ ਹੁੰਦੇ ਸਨ।

ਇਥੇ ਹੀ ਗੁਰੂ ਅਮਰਦਾਸ ਅਤੇ ਗੁਰੂ ਰਾਮਦਾਸ ਜੀ ਦੇ ਜੋਤੀ ਜੋਤ ਸਮਾਉਣ ਦੀ ਥਾਂ ਹੈ।

**੪. ਗੁ: ਬਾਉਲੀ ਸਾਹਿਬ—**

ਗੋਇੰਦਵਾਲ ਵਿਚ ੮੪ ਪੌੜੀਆਂ ਵਾਲੀ ਬਾਉਲੀ, ਜੋ ਗੁਰੂ

ਅਮਰਦਾਸ ਜੀ ਨੇ ਲਵਾਈ ਸੀ। ਸੁੰਦਰ ਗੁਰਦੁਆਰਾ ਹੈ। ਇਥੇ ਪਹਿਲੇ ਸ਼ਰਾਧ ਵਾਲੇ ਦਿਨ ਬੜਾ ਵੱਡਾ ਮੇਲਾ ਲਗਦਾ ਹੈ।

## ੫. ਚੌਥੀ ਪਾਤਸ਼ਾਹੀ ਦੇ ਗੁਰਦੁਆਰੇ

**(੧) ਗੁਰਦੁਆਰਾ ਜਨਮ ਅਸਥਾਨ—**

ਲਾਹੌਰ (ਪਾਕਿਸਤਾਨ) ਦੇ ਮਹੱਲਾ ਚੂਨੇ ਮੰਡੀ ਵਿਚ ਗੁਰੂ ਰਾਮਦਾਸ ਸਾਹਿਬ ਦੇ ਅਵਤਾਰ ਧਾਰਨ ਵਾਲੀ ਥਾਂ ਉਸਰਿਆ ਸੁੰਦਰ ਗੁਰਦੁਆਰਾ ਜਿਸ ਨੂੰ ਦੇਸ਼-ਵੰਡ ਸਮੇਂ ਚੋਖਾ ਨੁਕਸਾਨ ਪਹੁੰਚਾਇਆ ਗਿਆ ਸੀ।

**(੨) ਗੁਰਦੁਆਰਾ ਗੁਰੂ ਕੇ ਮਹਿਲ—**

ਸ੍ਰੀ ਅੰਮ੍ਰਿਤਸਰ ਵਿਚ ਦਰਬਾਰ ਸਾਹਿਬ ਦੇ ਨੇੜੇ ਗੁਰੂ ਸਾਹਿਬਾਂ ਦੇ ਨਿਵਾਸ ਦੀ ਥਾਂ, ਜੋ ਮਗਰੋਂ ਗੁਰੂ ਰਾਮਦਾਸ ਜੀ ਨੇ ਤਿਆਰ ਕਰਵਾਇਆ ਅਤੇ ਉਸ ਮਗਰੋਂ ਗੁਰੂ ਅਰਜਨ ਦੇਵ ਜੀ ਨੇ ਮੁਕੰਮਲ ਕਰਵਾਇਆ ਸੀ।

**(੩) ਗੁਰਦੁਆਰਾ ਟਾਹਲੀ ਸਾਹਿਬ—**

ਸ੍ਰੀ ਅੰਮ੍ਰਿਤਸਰ ਵਿਚ ਸੰਤੋਖਸਰ ਦੇ ਪਾਸ ਉਹ ਥਾਂ, ਜਿਥੇ ਬਹਿ, ਰਹਿ ਕੇ ਗੁਰੂ ਰਾਮਦਾਸ ਜੀ ਸੰਤੋਖਸਰ ਦੀ ਕਾਰ ਕਰਵਾਇਆ ਕਰਦੇ ਸਨ।

**(੪) ਗੁਰਦੁਆਰਾ ਥੜ੍ਹਾ ਸਾਹਿਬ—**

ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੀ ਪ੍ਰਕਰਮਾ ਵਿਚ ਦੁਖਭੰਜਨੀ ਬੇਰ ਦੇ ਪਾਸ ਉਹ ਥਾਂ ਜਿਥੇ ਬਹਿ ਕੇ ਗੁਰੂ ਰਾਮਦਾਸ ਜੀ ਅੰਮ੍ਰਿਤ-ਸਰੋਵਰ ਦੀ ਕਾਰ ਕਰਾਇਆ ਕਰਦੇ ਸਨ। ਮਗਰੋਂ ਗੁਰੂ ਅਰਜਨ ਦੇਵ ਜੀ ਵੀ ਇਥੇ ਬੈਠ ਕੇ ਸਰੋਵਰ ਦੀ ਕਾਰ ਕਰਾਉਂਦੇ ਰਹੇ।

**(੫) ਗੁਰਦੁਆਰਾ ਡੇਹਰਾ ਸਾਹਿਬ—**

ਜਾਂ ਜੋਤੀ ਜੋਤ ਸਮਾਉਣ ਦੀ ਥਾਂ ਗੁਰਦੁਆਰਾ ਹਵੇਲੀ ਸਾਹਿਬ, ਗੋਇੰਦਵਾਲ।

## ੬. ਪੰਜਵੀਂ ਪਾਤਸ਼ਾਹੀ ਦੇ ਗੁਰਦੁਆਰੇ

**।) ਗੁਰਦੁਆਰਾ ਜਨਮ ਅਸਥਾਨ—**

ਗੁਰਦੁਆਰਾ ਹਵੇਲੀ ਸਾਹਿਬ ਗੋਇੰਦਵਾਲ।

**।) ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਜਾਂ ਹਰਿਮੰਦਰ ਸਾਹਿਬ–**

ਸ਼ਹਿਰ ਸ੍ਰੀ ਅੰਮ੍ਰਿਤਸਰ ਵਿਚ ਅੰਮ੍ਰਿਤ-ਸਰੋਵਰ ਦੀ ਤਿਆਰੀ ੀ ਗੁਰੂ ਰਾਮਦਾਸ ਜੀ ਨੇ ਅਰੰਭੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਸੰਪੂਰਨ ਕੀਤੀ। ਇਸ ਸਰੋਵਰ ਦੇ ਵਿਚਕਾਰ ਪੰਜਵੀਂ ਪਾਤਸ਼ਾਹੀ ਾ ਰਚਿਆ ਹੋਇਆ ਸ੍ਰੀ ਦਰਬਾਰ ਸਾਹਿਬ ਜਾਂ ਸ੍ਰੀ ਹਰਿਮੰਦਰ ਾਹਿਬ ਹੈ, ਜੋ ਸਿੱਖ ਧਰਮ ਦਾ ਸ਼੍ਰੋਮਣੀ ਗੁਰਦੁਆਰਾ ਹੈ। ਇਸ ਨੂੰ ਵਰਨ-ਮੰਦਰ ਵੀ ਆਖਦੇ ਹਨ। ਇਸ ਦੀ ਨੀਂਹ ਗੁਰੂ ਜੀ ਨੇ ਸਾਈਂ ਿਆਂ ਮੀਰ ਪਾਸੋਂ ਰਖਵਾਈ। ਸੋਨੇ ਅਤੇ ਸੰਗਮਰਮਰ ਦੀ ਸੇਵਾ ਹਾਰਾਜਾ ਰਣਜੀਤ ਸਿੰਘ ਜੀ ਨੇ ਕਰਾਈ। ਏਥੇ ਵੈਸਾਖੀ ਅਤੇ ਿਵਾਲੀ ਨੂੰ ਬਹੁਤ ਵੱਡੇ ਮੇਲੇ ਹੁੰਦੇ ਹਨ।

**੩) ਗੁਰਦੁਆਰਾ ਸ੍ਰੀ ਰਾਮਸਰ—**

ਸ੍ਰੀ ਅੰਮ੍ਰਿਤਸਰ ਦੇ ਦਰਵਾਜ਼ਾ ਚਾਟੀਵਿੰਡ ਪਾਸ ਛੋਟਾ ਜਿਹਾ ਰੋਵਰ ਅਤੇ ਸੁੰਦਰ ਗੁਰਦੁਆਰਾ ਹੈ। ਇਥੇ ਬਹਿ ਕੇ ਸ੍ਰੀ ਗੁਰੂ ਾਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਉਚਾਰੀ ਸੀ ਅਤੇ ਸ੍ਰੀ ਗੁਰੂ ੍ਰਥਿੰ ਸਾਹਿਬ ਜੀ ਲਿਖਵਾਇਆ ਸੀ।

**੩) ਗੁਰਦੁਆਰਾ ਦਰਸ਼ਨੀ ਡਿਉੜੀ—**

ਸ੍ਰੀ ਅੰਮ੍ਰਿਤਸਰ ਵਿਚ ਗੁਰੂ ਕੇ ਬਾਜ਼ਾਰ ਦੇ ਨੇੜੇ ਪੰਜਵੀਂ ਾਤਸ਼ਾਹੀ ਦਾ ਤਿਆਰ ਕਰਾਇਆ ਹੋਇਆ ਗੁਰਦੁਆਰਾ।

(੫) ਗੁਰਦੁਆਰਾ ਮੰਜੀ ਸਾਹਿਬ—

ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਪਾਸ ਗੁਰੂ ਕੇ ਬਾ
ਵਿਚ ਉਹ ਥਾਂ, ਜਿਥੇ ਸ੍ਰੀ ਦਰਬਾਰ ਸਾਹਿਬ ਦੀ ਕਾਰ-ਸੇਵਾ ਦੇ ਸਮੇਂ
ਗੁਰੂ ਅਰਜਨ ਦੇਵ ਜੀ ਦੀਵਾਨ ਲਾਇਆ ਕਰਦੇ ਸਨ।

(੬) ਗੁਰਦੁਆਰਾ ਪਿੰਪਲੀ ਸਾਹਿਬ—

ਅੰਮ੍ਰਿਤਸਰੋਂ ਬਾਹਰ ਜਰਨੈਲੀ ਸੜਕ ਦੇ ਨੇੜੇ ਪੁਤਲੀ ਘਰ
ਆਬਾਦੀ ਵਿਚ ਉਸ ਥਾਂ ਬਣਿਆ ਗੁਰਦੁਆਰਾ, ਜਿਥੇ ਪਹੁੰਚ ਕੇ ਗੁ
ਅਰ਼ਜਨ ਦੇਵ ਜੀ ਨੇ ਅੰਮ੍ਰਿਤ-ਸਰੋਵਰ ਦੀ ਕਾਰ-ਸੇਵਾ ਕਰਨ ਲ
ਕਾਬਲੋਂ ਆਈ ਸੰਗਤ ਦਾ ਸਵਾਗਤ ਕੀਤਾ ਸੀ। ਇਥੇ ਬਸੰਤ ਪੰਚ
ਨੂੰ ਬੜਾ ਇਕੱਠ ਹੁੰਦਾ ਹੈ।

(੭) ਗੁਰਦੁਆਰਾ ਸ੍ਰੀ ਦਰਬਾਰ ਸਾਹਿਬ ਤਰਨ ਤਾਰਨ—

ਸ੍ਰੀ ਅੰਮ੍ਰਿਤਸਰ ਤੋਂ ੧੩ ਕੁ ਮੀਲ ਦੱਖਣ ਵੱਲ ਗੁਰੂ ਅਰਜ
ਦੇਵ ਜੀ ਦਾ ਲਵਾਇਆ ਬਹੁਤ ਵੱਡਾ ਸਰੋਵਰ ਅਤੇ ਉਸ ਦੇ ਚੜ੍
ਪਾਸੇ ਆਪ ਜੀ ਦਾ ਤਿਆਰ ਕਰਾਇਆ ਗੁਰਦੁਆਰਾ ਹੈ। ਇਸ
ਨਾਲ ਇਸ ਨਾਂ ਦਾ ਸ਼ਹਿਰ ਹੈ।

(੮) ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ—

ਜਲੰਧਰ ਸ਼ਹਿਰ ਤੋਂ ਸੱਤ-ਅੱਠ ਮੀਲ ਦੂਰ ਸ੍ਰੀ ਅੰਮ੍ਰਿਤਸਰ ਵਾ
ਪਾਸੇ ਗੁਰੂ ਅਰਜਨ ਦੇਵ ਦਾ ਵਸਾਇਆ ਸ਼ਹਿਰ ਅਤੇ ਉਸ ਵਿਚ
ਗੁਰਦੁਆਰਾ ਹੈ। ਏਥੇ ਪੰਜਵੀਂ ਪਾਤਸ਼ਾਹੀ ਨੇ ਅਤੇ ਮਗਰੋਂ ਛੇਵ
ਸੱਤਵੀਂ ਅਤੇ ਨੌਵੀਂ ਪਾਤਸ਼ਾਹੀ ਨੇ ਨਿਵਾਸ ਕੀਤਾ। ਪੰਜਵੇਂ ਪਾਤਸ਼ਾ
ਦੀ ਤਿਆਰ ਕਰਾਈ ਹੋਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀ
ਕਰਤਾਰਪੁਰੀਏ ਸੋਢੀਆਂ ਪਾਸ ਹੈ ਅਤੇ ਸ੍ਰੀ ਕਰਤਾਰਪੁਰ ਸਾਹਿ
ਵਾਲੀ ਬੀੜ ਅਖਵਾਉਂਦੀ ਹੈ।

(੯) ਗੁਰਦੁਆਰਾ ਛੇਹਰਟਾ ਸਾਹਿਬ—

ਗੁਰੂ ਕੀ ਵਡਾਲੀ ਦੇ ਨੇੜੇ ਅੰਮ੍ਰਿਤਸਰ ਅਟਾਰੀ ਰੇਲ ਸੜਕ

ਪਾਸ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਲਵਾਇਆ ਖੂਹ ਹੈ। ਇਸ ਦੇ ਪਾਸ ਹੀ ਸੁੰਦਰ ਗੁਰਦੁਆਰਾ ਹੈ। ਏਥੇ ਬਸੰਤ ਪੰਚਮੀ ਨੂੰ ਬਹੁਤ ਵੱਡਾ ਜੋੜ-ਮੇਲਾ ਹੁੰਦਾ ਹੈ।

**(੧੦) ਗੁਰਦੁਆਰਾ ਬਾਉਲੀ ਸਾਹਿਬ—**

ਲਾਹੌਰ ਦੇ ਡੱਬੀ ਬਾਜ਼ਾਰ ਵਿਚ ਗੁਰੂ ਅਰਜਨ ਦੇਵ ਜੀ ਦੀ ਲਵਾਈ ਬਾਉਲੀ ਅਤੇ ਉਸ ਨਾਲ ਗੁਰਦੁਆਰਾ ਹੈ। ਇਹ ਲਾਹੌਰ ਦੇ ਮੁਖੀ ਗੁਰਦੁਆਰਿਆਂ ਵਿਚੋਂ ਸੀ। ਇਹ ਗੁਰਦੁਆਰਾ ੧੯੪੭ ਵਿਚ ਬਰਬਾਦ ਕਰ ਦਿੱਤਾ ਗਿਆ ਹੈ।

**(੧੧) ਗੁਰਦੁਆਰਾ ਡੇਹਰਾ ਸਾਹਿਬ—**

ਲਾਹੌਰ ਦੇ ਕਿਲ੍ਹੇ ਦੇ ਪਾਸ ਉਹ ਥਾਂ, ਜਿਥੇ ਸ੍ਰੀ ਗੁਰੂ ਅਰਜਨ ਦੇਵ ਜੀ ਜੋਤੀ-ਜੋਤ ਸਮਾਏ ਸਨ। ਗੁਰਦੁਆਰਾ ਬਹੁਤ ਸੁੰਦਰ ਹੈ। ਏਥੇ ਪੰਜਵੇਂ ਗੁਰੂ ਜੀ ਦੀ ਸ਼ਹੀਦੀ ਵਾਲੇ ਦਿਨ (ਅਰਥਾਤ ਜੇਠ ਸੁਦੀ ਚੌਥ ਨੂੰ) ਬਹੁਤ ਵੱਡਾ ਮੇਲਾ ਹੋਇਆ ਕਰਦਾ ਸੀ।

## ੭. ਛੇਵੀਂ ਪਾਤਸ਼ਾਹੀ ਦੇ ਗੁਰਦੁਆਰੇ

**(੧) ਗੁਰਦੁਆਰਾ ਅਟਾਰੀ ਸਾਹਿਬ (ਜਨਮ ਅਸਥਾਨ)—**

ਸ੍ਰੀ ਅੰਮ੍ਰਿਤਸਰ ਅਟਾਰੀ ਰੇਲ ਸੜਕ ਦੇ ਨੇੜੇ, ਸਟੇਸ਼ਨ ਛੇਹਰਟਾ ਸਾਹਿਬ ਦੇ ਪਾਸ, ਪਿੰਡ "ਗੁਰੂ ਕੀ ਵਡਾਲੀ" ਵਿਚ ਉਹ ਥਾਂ ਜਿਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਅਵਤਾਰ ਧਾਰਿਆ ਸੀ।

**(੨) ਗੁਰਦੁਆਰਾ ਸ੍ਰੀ ਅਕਾਲ ਤਖ਼ਤ ਸਾਹਿਬ—**

ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦੀ ਦਰਸ਼ਨੀ ਡਿਉੜੀ ਦੇ ਸਾਹਮਣੇ ਸਿੱਖ ਕੌਮ ਦਾ ਪ੍ਰਸਿੱਧ ਗੁਰਦੁਆਰਾ ਅਤੇ ਸ਼੍ਰੋਮਣੀ ਤਖ਼ਤ ਜੋ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਤਿਆਰ ਕਰਵਾਇਆ। ਏਥੇ ਆਪ ਦੁਪਹਿਰ ਮਗਰੋਂ ਇਕੱਠ ਕੀਤਾ ਕਰਦੇ ਸਨ, ਜਿਸ ਵਿਚ

ਕਸਰਤਾਂ ਹੁੰਦੀਆਂ, ਵਾਰਾਂ ਲਗਦੀਆਂ, ਪੰਥਕ ਮਾਮਲੇ ਵਿਚਾਰੇ ਤੇ ਨਿਬੇੜੇ ਜਾਂਦੇ ਸਨ। ਏਥੇ ਗੁਰੂ ਸਾਹਿਬਾਂ ਦੇ ਤੇ ਸ਼ਹੀਦ ਸਿੰਘਾਂ ਦੇ ਸ਼ਸਤਰ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜਿਹੜੀ ਬੀੜ ਦਾ ਪ੍ਰਕਾਸ਼ ਸ੍ਰੀ ਦਰਬਾਰ ਸਾਹਿਬ ਵਿਚ ਕੀਤਾ ਜਾਂਦਾ ਹੈ, ਉਹ ਰਾਤ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਲਿਆਂਦੀ ਜਾਂਦੀ ਹੈ।

**(੩) ਗੁਰਦੁਆਰਾ ਸ੍ਰੀ ਬਿਬੇਕਸਰ—**

ਛੇਵੀਂ ਪਾਤਸ਼ਾਹੀ ਦਾ ਤਿਆਰ ਕਰਾਇਆ ਹੋਇਆ ਸਰੋਵਰ ਤੇ ਉਸ ਨਾਲ ਗੁਰਦੁਆਰਾ, ਜੋ ਸ੍ਰੀ ਰਾਮਸਰ ਦੇ ਪਾਸ ਹੈ।

**(੪) ਗੁਰਦੁਆਰਾ ਚੁਰੱਸਤੀ ਅਟਾਰੀ—**

ਸ੍ਰੀ ਅੰਮ੍ਰਿਤਸਰ ਵਿਚ ਗੁਰੂ ਬਾਜ਼ਾਰ ਦੇ ਸਿਰੇ 'ਤੇ ਛੇਵੀਂ ਪਾਤਸ਼ਾਹੀ ਦਾ ਗੁਰਦੁਆਰਾ ਹੈ। ਆਪ ਕਈ ਵੇਰ ਏਥੇ ਆ ਕੇ ਬੈਠਿਆ ਕਰਦੇ ਸਨ।

**(੫) ਗੁਰਦੁਆਰਾ ਸ੍ਰੀ ਲੋਹਗੜ੍ਹ—**

ਸ੍ਰੀ ਅੰਮ੍ਰਿਤਸਰ ਦੇ ਦਰਵਾਜ਼ਾ ਲੋਹਗੜ੍ਹ ਦੇ ਅੰਦਰ ਛੇਵੀਂ ਪਾਤਸ਼ਾਹੀ ਦੇ ਬਣਾਏ ਕਿਲ੍ਹੇ ਦੇ ਥਾਂ ਵਾਲਾ ਗੁਰਦੁਆਰਾ। ਇਹ ਕਿਲ੍ਹਾ ਆਪ ਨੇ ਸ੍ਰੀ ਅੰਮ੍ਰਿਤਸਰ ਦੀ ਰੱਖਿਆ ਲਈ ਬਣਾਇਆ ਸੀ।

**(੬) ਗੁਰਦੁਆਰਾ ਛੇਵੀਂ ਪਾਤਸ਼ਾਹੀ ਮੁਜੰਗ—**

ਲਾਹੌਰ ਦੀ ਬਸਤੀ ਮੁਜੰਗਾਂ ਵਿਚ ਉਹ ਥਾਂ ਜਿਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਚੋਖਾ ਚਿਰ ਟਿਕੇ ਸਨ। ੧੯੪੭ ਵਿਚ ਇਸ ਨੂੰ ਨੁਕਸਾਨ ਪਹੁੰਚਾਇਆ ਗਿਆ।

**(੭) ਗੁਰਦੁਆਰਾ ਚੁਮਾਲਾ ਸਾਹਿਬ—**

ਲਾਹੌਰ ਦੇ ਭਾਟੀ ਦਰਵਾਜ਼ੇ ਮੁਹੱਲਾ ਚੁਮਾਲਾ ਵਿਚ ਉਹ ਥਾਂ ਜਿਥੇ ਮੁਜੰਗਾਂ ਤੋਂ ਆ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀਵਾਨ ਲਾਇਆ ਕਰਦੇ ਸਨ।

**(੮) ਗੁਰਦੁਆਰਾ ਸ਼ੀਸ਼ ਮਹੱਲ ਕੀਰਤਪੁਰ—**

ਜ਼ਿਲ੍ਹਾ ਹੁਸ਼ਿਆਰਪੁਰ ਦੇ ਪਹਾੜੀ ਇਲਾਕੇ ਵਿਚ ਸਤਲੁਜ ਦਰਿਆ ਦੇ ਕੰਢੇ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਕੀਰਤਪੁਰ ਵਸਾਇਆ। ਇਸ ਦੇ ਵਿਚਕਾਰ ਗੁਰਦੁਆਰਾ ਸ਼ੀਸ਼ ਮਹੱਲ ਹੈ। ਏਥੇ ਗੁਰੂ ਜੀ ਰਿਹਾ ਕਰਦੇ ਸਨ। ਸ੍ਰੀ ਗੁਰੂ ਹਰਿ ਰਾਇ ਸਾਹਿਬ ਅਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਜਨਮ ਏਥੇ ਹੋਇਆ ਸੀ।

**(੯) ਗੁਰਦੁਆਰਾ ਹਰਿਮੰਦਰ ਸਾਹਿਬ, ਕੀਰਤਪੁਰ—**

ਕੀਰਤਪੁਰ ਦੀ ਆਬਾਦੀ ਵਿਚ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਏਥੇ ਵੀ ਨਿਵਾਸ ਕਰਿਆ ਕਰਦੇ ਸਨ।

**(੧੦) ਗੁਰਦੁਆਰਾ ਗੁਰੂਸਰ ਸਾਹਿਬ—**

ਫੀਰੋਜ਼ਪੁਰ ਜ਼ਿਲ੍ਹੇ ਵਿਚ ਗੁਰੂ ਹਰਿਗੋਬਿੰਦ ਸਾਹਿਬ ਦੀ ਆਗਿਆ ਨਾਲ ਵਸਾਏ ਪਿੰਡ ਮੇਹਰਾਜ (ਮਰਾੜ) ਤੋਂ ਦੋ ਮੀਲ ਦੱਖਣ ਵੱਲ ਉਹ ਥਾਂ, ਜਿਥੇ ਛੇਵੀਂ ਪਾਤਸ਼ਾਹੀ ਨੇ ਬਾਦਸ਼ਾਹੀ ਫੌਜਾਂ ਨਾਲ ਜੰਗ ਕੀਤਾ ਸੀ।

**(੧੧) ਗੁਰਦੁਆਰਾ ਪਤਾਲਪੁਰੀ—**

ਕੀਰਤਪੁਰ ਦੇ ਪਾਸ ਸਤਲੁਜ ਦੇ ਕੰਢੇ ਉਹ ਥਾਂ, ਜਿਥੇ ਛੇਵੀਂ ਪਾਤਸ਼ਾਹੀ ਦੀ ਦੇਹ ਦਾ ਸਸਕਾਰ ਕੀਤਾ ਗਿਆ। ਸਤਵੀਂ ਪਾਤਸ਼ਾਹੀ ਦੀ ਸਰੀਰ ਦੇ ਵੀ ਏਥੇ ਹੀ ਸਸਕਾਰ ਕੀਤਾ ਗਿਆ ਸੀ।

## ੮. ਅੱਠਵੀਂ ਪਾਤਸ਼ਾਹੀ ਦੇ ਗੁਰਦੁਆਰੇ

**(੧) ਗੁਰਦੁਆਰਾ ਬੰਗਲਾ ਸਾਹਿਬ—**

ਨਵੀਂ ਦਿੱਲੀ ਵਿਚ ਉਹ ਥਾਂ ਜਿਥੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੇ ਨਿਵਾਸ ਕੀਤਾ ਸੀ। ਏਥੇ ਆਪ ਦੇ ਰਹਿਣ ਲਈ ਰਾਜਾ ਮਿਰਜ਼ਾ ਜੈ ਸਿੰਘ ਨੇ ਬੰਗਲਾ ਬਣਵਾਇਆ ਸੀ।

**(੨) ਗੁਰਦੁਆਰਾ ਬਾਲਾ ਸਾਹਿਬ—**

ਦਿੱਲੀ ਦੇ ਦਿੱਲੀ ਦਰਵਾਜ਼ੇ ਤੋਂ ਬਾਹਰ ਉਹ ਥਾਂ ਜਿਥੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਸਰੀਰ ਦਾ ਸਸਕਾਰ ਕੀਤਾ ਗਿਆ ਸੀ। ਮਗਰੋਂ ਮਾਤਾ ਸਾਹਿਬ ਕੌਰ ਅਤੇ ਮਾਤਾ ਸੁੰਦਰੀ ਜੀ ਦਾ ਸਸਕਾਰ ਵੀ ਏਥੇ ਹੀ ਹੋਇਆ ਸੀ।

## ੯. ਨੌਵੀਂ ਪਾਤਸ਼ਾਹੀ ਦੇ ਗੁਰਦੁਆਰੇ

**(੧) ਗੁਰਦੁਆਰਾ ਭੋਰਾ ਸਾਹਿਬ—**

ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ ਬਾਬਾ ਬਕਾਲਾ ਵਿਚ ਉਹ ਥਾਂ, ਜਿਥੇ ਸ੍ਰੀ ਗੁਰੂ ਤੇਗ ਬਹਾਦਰ ਜੀ ਗੁਰੂ ਬਣਨ ਤੋਂ ਪਹਿਲਾਂ ਰਿਹਾ ਕਰਦੇ ਸਨ ਅਤੇ ਇਕਾਂਤ ਵਿਚ ਰਹਿ ਕੇ ਭਜਨ ਕਰਿਆ ਕਰਦੇ ਸਨ।

**(੨) ਗੁਰਦੁਆਰਾ ਦਰਬਾਰ ਸਾਹਿਬ—**

ਬਾਬੇ ਬਕਾਲੇ ਵਿਚ ਉਹ ਥਾਂ ਜਿਥੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਗੁਰਗੱਦੀ 'ਤੇ ਬਿਰਾਜ ਕੇ ਸੰਗਤਾਂ ਨੂੰ ਦਰਸ਼ਨ ਦਿੱਤੇ ਸਨ।

**(੩) ਗੁਰਦੁਆਰਾ ਮੰਜੀ ਸਾਹਿਬ—**

ਬਾਬੇ ਬਕਾਲੇ ਵਿਚ ਉਹ ਥਾਂ, ਜਿਥੇ ਧੀਰਮੱਲ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਉਪਰ ਗੋਲੀ ਚਲਵਾਈ ਸੀ।

**(੪) ਗੁਰਦੁਆਰਾ ਥੜ੍ਹਾ ਸਾਹਿਬ—**

ਸ੍ਰੀ ਅੰਮ੍ਰਿਤਸਰ ਵਿਚ ਸ੍ਰੀ ਅਕਾਲ ਤਖ਼ਤ ਦੇ ਪਾਸ ਹੈ। ਗੁਰੂ ਤੇਗ ਬਹਾਦਰ ਜੀ ਬਾਬੇ ਬਕਾਲੇ ਤੋਂ ਚੱਲ ਕੇ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਆਏ ਸਨ ਪਰ ਅੱਗੋਂ ਪੁਜਾਰੀਆਂ ਨੇ ਦਰਵਾਜ਼ੇ ਬੰਦ ਕਰ ਲਏ ਸਨ ਕਿ ਕਿਤੇ ਗੁਰੂ ਜੀ ਦਰਬਾਰ ਸਾਹਿਬ ਉਪਰ ਕਬਜ਼ਾ ਹੀ ਨਾ ਕਰ ਲੈਣ। ਬਾਹਰੋਂ ਮੱਥਾ ਟੇਕ ਕੇ ਗੁਰੂ ਜੀ ਉਸ ਥਾਂ ਆ ਬੈਠੇ ਸਨ, ਜਿਥੇ ਹੁਣ ਥੜ੍ਹਾ ਸਾਹਿਬ ਨਾਂ ਦਾ ਸੁੰਦਰ ਗੁਰਦੁਆਰਾ ਬਣਿਆ

ਹੋਇਆ ਹੈ।

**(੫) ਗੁਰਦੁਆਰਾ ਦਮਦਮਾ ਸਾਹਿਬ—**

ਸ੍ਰੀ ਅੰਮ੍ਰਿਤਸਰੋਂ ਬਾਹਰ ਮਾਲ-ਮੰਡੀ ਦੇ ਨੇੜੇ ਰੇਲ ਸੜਕ ਦੇ ਪਾਸੇ ਪੱਛਮ ਵੱਲ ਉਹ ਥਾਂ, ਜਿਥੇ ਥੜ੍ਹੇ ਸਾਹਿਬ ਤੋਂ ਉਠ ਕੇ ਵਾਪਸ ਜਾਂਦੇ ਨੌਵੇਂ ਗੁਰੂ ਜੀ ਕੁਝ ਚਿਰ ਠਹਿਰੇ ਸਨ।

**(੬) ਗੁਰਦੁਆਰਾ ਵੱਲਾ ਸਾਹਿਬ—**

ਸ੍ਰੀ ਅੰਮ੍ਰਿਤਸਰ ਤੋਂ ਚਾਰ-ਕੁ-ਮੀਲ ਦੱਖਣ-ਪੂਰਬ ਵੱਲ ਪਿੰਡ ਵੱਲਾ ਦੇ ਪਾਸ ਲਹਿੰਦੇ ਵੱਲ ਉਹ ਥਾਂ, ਜਿਥੇ ਸ੍ਰੀ ਦਰਬਾਰ ਸਾਹਿਬ ਤੋਂ ਵਾਪਸੀ ਉਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਇਕ ਪਿੱਪਲ ਦੇ ਹੇਠਾਂ ਠਹਿਰੇ ਸਨ।

**(੭) ਗੁਰਦੁਆਰਾ ਕੋਠਾ ਸਾਹਿਬ—**

ਪਿੰਡ ਵੱਲਾ ਦੀ ਆਬਾਦੀ ਵਿਚ ਹੈ। ਇਸ ਪਿੰਡ ਵਿਚ ਰਹਿਣ ਵਾਲੀ ਮਾਈ ਹਰਿਆਂ ਗੁਰੂ ਤੇਗ ਬਹਾਦਰ ਜੀ ਨੂੰ ਆਪਣੇ ਘਰ ਲੈ ਗਈ ਸੀ ਅਤੇ ਬੜੀ ਸ਼ਰਧਾ ਤੇ ਪਿਆਰ ਨਾਲ ਆਪ ਜੀ ਦੀ ਸੇਵਾ ਕੀਤੀ ਸੀ। ਮਾਈ ਹਰਿਆਂ ਦਾ ਕੋਠਾ ਗੁਰੂ ਜੀ ਦੇ ਚਰਨ ਪੈਣ ਕਰਕੇ ਗੁਰਦੁਆਰਾ ਕੋਠਾ ਸਾਹਿਬ ਹੋ ਗਿਆ। ਗੁਰਦੁਆਰਾ ਬਹੁਤ ਸੁੰਦਰ ਹੈ। ਏਥੇ ਮਾਘ ਦੀ ਪੁੰਨਿਆਂ ਨੂੰ ਬਹੁਤ ਵੱਡਾ ਮੇਲਾ ਲੱਗਦਾ ਹੈ।

## ਅਨੰਦਪੁਰ ਸਾਹਿਬ ਵਿਚਲੇ ਗੁਰਦੁਆਰੇ

**(੮) ਗੁਰਦੁਆਰਾ ਗੁਰੂ ਕੇ ਮਹਿਲ—**

ਸ੍ਰੀ ਅਨੰਦਪੁਰ ਦੇ ਅੰਦਰ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਆਪਣੇ ਨਿਵਾਸ ਲਈ ਬਣਾਏ ਮਕਾਨ। ਇਨ੍ਹਾਂ ਮਹਿਲਾਂ ਵਿਚ ਹੀ ਮਗਰੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨਿਵਾਸ ਕੀਤਾ ਅਤੇ ਏਥੇ ਹੀ ਚਹੁੰਆਂ ਸਾਹਿਬਜ਼ਾਦਿਆਂ ਦਾ ਜਨਮ ਹੋਇਆ।

**(੯) ਗੁਰਦੁਆਰਾ ਮੰਜੀ ਸਾਹਿਬ—**

ਸ੍ਰੀ ਅਨੰਦਪੁਰ ਵਿਚ ਗੁਰੂ ਕੇ ਮਹਿਲਾਂ ਪਾਸ ਨੌਵੀਂ ਪਾਤਸ਼ਾਹੀ

ਦਾ ਗੁਰਦੁਆਰਾ, ਜਿਥੇ ਆਪ ਰੋਜ਼ ਸ਼ਾਮ ਦਾ ਦੀਵਾਨ ਲਾਇਆ ਕਰਦੇ ਸਨ। ਏਥੇ ਹੀ ਦੀਵਾਨ ਵਿਚ ਆ ਕੇ ਕਸ਼ਮੀਰੀ ਪੰਡਤਾਂ ਨੇ ਪੁਕਾਰ ਕੀਤੀ ਸੀ।

**(੧੦) ਗੁਰਦੁਆਰਾ ਭੋਰਾ ਸਾਹਿਬ—**

ਸ੍ਰੀ ਅਨੰਦਪੁਰ ਵਿਚਲੇ ਗੁਰੂ ਕੇ ਮਹਿਲਾਂ ਦੇ ਅੰਦਰ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਉਹ ਗੁਰਦੁਆਰਾ ਜਿਥੇ ਇਕਾਂਤ ਵਿਚ ਬੈਠ ਕੇ ਆਪ ਭਜਨ ਕਰਿਆ ਕਰਦੇ ਸਨ।

**(੧੧) ਗੁਰਦੁਆਰਾ ਸੀਸ ਗੰਜ ਸਾਹਿਬ—**

ਸ੍ਰੀ ਅਨੰਦਪੁਰ ਸਾਹਿਬ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਗੁਰਦੁਆਰਾ, ਜਿਥੇ ਦਿੱਲੀ ਤੋਂ ਆਏ ਗੁਰੂ ਜੀ ਦੇ ਸੀਸ ਦਾ ਸਸਕਾਰ ਕੀਤਾ ਸੀ।

## ਪਟਨਾ ਸਾਹਿਬ ਵਿਚਲੇ ਗੁਰਦੁਆਰੇ

**(੧੨) ਗੁਰਦੁਆਰਾ ਬੜੀ ਸੰਗਤ—**

ਪਟਨੇ ਦੇ ਗਊ ਘਾਟ ਮਹੱਲੇ ਵਿਚ ਉਸ ਹਵੇਲੀ ਵਾਲੇ ਥਾਂ ਬਣਿਆ ਨੌਵੀਂ ਪਾਤਸ਼ਾਹੀ ਦਾ ਸੁੰਦਰ ਗੁਰਦੁਆਰਾ ਜਿਥੇ ਪਟਨੇ ਪਹੁੰਚ ਕੇ ਆਪ ਪਹਿਲਾਂ ਟਿਕੇ ਸਨ।

**(੧੩) ਗੁਰਦੁਆਰਾ ਗੁਰੂ ਕਾ ਬਾਗ—**

ਪਟਨੇ ਵਿਚ ਉਹ ਬਾਗ ਤੇ ਉਸ ਵਿਚਲਾ ਗੁਰਦੁਆਰਾ ਜੋ ਪਟਨੇ ਦੇ ਕਾਜ਼ੀ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਭੇਟ ਕੀਤਾ ਸ਼ੀ।

**(੧੪) ਗੁਰਦੁਆਰਾ ਦੂਖ ਨਿਵਾਰਨ—**

ਪਟਿਆਲੇ ਦਾ ਵੱਡਾ ਸੁੰਦਰ ਗੁਰਦੁਆਰਾ ਜਿਥੇ ਦਿੱਲੀ ਨੂੰ ਜਾਂਦੇ ਹੋਏ ਸ੍ਰੀ ਗੁਰੂ ਤੇਗ ਬਹਾਦਰ ਜੀ ਕੁਝ ਸਮਾਂ ਠਹਿਰੇ ਸਨ।

**(੧੫) ਗੁਰਦੁਆਰਾ ਸੀਸ ਗੰਜ ਦਿੱਲੀ—**

ਚਾਂਦਨੀ ਚੌਂਕ, ਦਿੱਲੀ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ

ਸੁੰਦਰ ਗੁਰਦੁਆਰਾ ਉਸ ਥਾਂ 'ਤੇ ਹੈ, ਜਿਥੇ ਆਪ ਜੀ ਨੂੰ ਸ਼ਹੀਦ ਕੀਤਾ ਗਿਆ ਸੀ।

**(੧੬) ਗੁਰਦੁਆਰਾ ਰਕਾਬ ਗੰਜ—**

ਚਾਂਦਨੀ ਚੌਂਕ ਦਿੱਲੀ ਤੋਂ ਤਿੰਨ ਕੁ ਮੀਲ ਦੀ ਵਿੱਥ ਉਪਰ ਨਵੀਂ ਦਿੱਲੀ ਵਿਚ, ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸੁੰਦਰ ਗੁਰਦੁਆਰਾ ਹੈ। ਇਸ ਥਾਂ ਗੁਰੂ ਜੀ ਦੇ ਧੜ ਦਾ ਸਸਕਾਰ ਕੀਤਾ ਗਿਆ ਸੀ।

# ੧੦. ਦਸਵੀਂ ਪਾਤਸ਼ਾਹੀ ਦੇ ਗੁਰਦੁਆਰੇ

## ਪਟਨਾ ਸਾਹਿਬ ਵਿਚਲੇ ਗੁਰਦੁਆਰੇ

**(੧) ਗੁਰਦੁਆਰਾ ਸ੍ਰੀ ਹਰਿਮੰਦਰ ਸਾਹਿਬ ਜਾਂ ਤਖ਼ਤ ਸਾਹਿਬ—**

ਸ੍ਰੀ ਪਟਨਾ ਸਾਹਿਬ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਅਸਥਾਨ ਹੈ। ਇਹ ਸਿੱਖ ਕੌਮ ਦਾ ਦੂਜਾ ਤਖ਼ਤ ਹੈ।

**(੨) ਗੁਰਦੁਆਰਾ ਸ੍ਰੀ ਗੋਬਿੰਦ ਘਾਟ—**

ਪਟਨੇ ਸਾਹਿਬ ਪਾਸ ਗੰਗਾ ਦੇ ਕੰਢੇ ਉਹ ਘਾਟ ਜਿਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ਼ਨਾਨ ਕਰਦੇ ਤੇ ਪਾਣੀ ਵਿਚ ਖੇਡਦੇ ਸਨ।

**(੩) ਗੁਰਦੁਆਰਾ ਮੈਨੀ ਸੰਗਤ ਜਾਂ ਛੋਟੀ ਸੰਗਤ—**

ਪਟਨੇ ਸਾਹਿਬ ਦੇ ਫਤਹਿ ਚੰਦ ਮੈਨੀ ਦੇ ਘਰ ਵਾਲੀ ਥਾਂ 'ਤੇ ਸ੍ਰੀ ਦਸਮੇਸ਼ ਜੀ ਦਾ ਗੁਰਦੁਆਰਾ ਹੈ। ਗੁਰੂ ਜੀ ਖੇਡਦੇ-ਖੇਡਦੇ ਇਸ ਘਰ ਚਲੇ ਜਾਇਆ ਕਰਦੇ ਸਨ। ਫਤਹਿ ਚੰਦ ਦੀ ਇਸਤਰੀ ਇਨ੍ਹਾਂ ਨੂੰ ਪੂਰੀਆਂ, ਦੁੱਧ ਅਤੇ ਤਲੇ ਹੋਏ ਛੋਲੇ ਛਕਾਇਆ ਕਰਦੀ ਸੀ।

## ਸ੍ਰੀ ਅਨੰਦਪੁਰ ਸਾਹਿਬ ਵਿਚਲੇ ਗੁਰਦੁਆਰੇ

**(੪) ਗੁਰਦੁਆਰਾ ਸ੍ਰੀ ਅਕਾਲ ਬੁੰਗਾ—**

ਸ਼ਹਿਰ ਅਨੰਦਪੁਰ ਸਾਹਿਬ ਵਿਚ ਗੁਰਦੁਆਰਾ ਸ੍ਰੀ ਸੀਸ ਗੰਜ

ਦੇ ਅਹਾਤੇ ਵਿਚ ਸ੍ਰੀ ਦਸਮੇਸ਼ ਜੀ ਦਾ ਗੁਰਦੁਆਰਾ ਹੈ। ਏਥੇ ਆਪ ਜੀ ਨੂੰ ਗੁਰਿਆਈ ਦਾ ਤਿਲਕ ਲਾਇਆ ਗਿਆ ਸੀ।

**(੫) ਗੁਰਦੁਆਰਾ ਸ੍ਰੀ ਅਨੰਦਗੜ੍ਹ—**

ਸ਼ਹਿਰ ਅਨੰਦਪੁਰ ਸਾਹਿਬ ਤੋਂ ਦੱਖਣ ਵੱਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ ਹੈ। ਇਹ ਕਿਲ੍ਹਾ ਆਪ ਜੀ ਨੇ ਸ਼ਹਿਰ ਦੀ ਰੱਖਿਆ ਲਈ ਹੀ ਬਣਾਇਆ ਸੀ।

**(੬) ਗੁਰਦੁਆਰਾ ਕੇਸਗੜ੍ਹ ਸਾਹਿਬ—**

ਸ੍ਰੀ ਅਨੰਦਪੁਰ ਸਾਹਿਬ ਵਿਚ ਦਸਮੇਸ਼ ਜੀ ਦਾ ਗੁਰਦੁਆਰਾ ਹੈ। ਏਥੇ ਸੰ: ੧੭੫੬ ਦੀ ਵਿਸਾਖੀ ਵਾਲੇ ਦਿਨ ਪੰਜਾਂ ਪਿਆਰਿਆਂ ਦੀ ਚੋਣ ਕੀਤੀ ਗਈ ਅਤੇ ਖਾਲਸਾ ਪੰਥ ਸਾਜਿਆ ਗਿਆ। ਇਹ ਸਿੱਖ-ਕੌਮ ਦਾ ਤੀਜਾ ਤਖ਼ਤ ਹੈ। ਏਥੇ ਹੋਲੇ ਮਹੱਲੇ ਨੂੰ ਬਹੁਤ ਵੱਡਾ ਜੋੜ-ਮੇਲਾ ਹੁੰਦਾ ਹੈ।

**(੭) ਗੁਰਦੁਆਰਾ ਸ੍ਰੀ ਦਮਦਮਾ ਸਾਹਿਬ—**

ਸ਼ਹਿਰ ਅਨੰਦਪੁਰ ਸਾਹਿਬ ਦੇ ਲਹਿੰਦੇ ਪਾਸੇ ਸ੍ਰੀ ਦਸਮੇਸ਼ ਜੀ ਦਾ ਗੁਰਦੁਆਰਾ ਹੈ। ਏਥੇ ਆਪ ਜੀ ਦੀਵਾਨ ਸਜਾਇਆ ਕਰਦੇ ਸਨ। ਮਸੰਦਾਂ ਦੀ ਸੋਧ ਏਸੇ ਥਾਂ ਕੀਤੀ ਗਈ ਸੀ।

**(੮) ਗੁਰਦੁਆਰਾ ਸ੍ਰੀ ਫਤਹਿਗੜ੍ਹ ਸਾਹਿਬ—**

ਸ਼ਹਿਰ ਅਨੰਦਪੁਰ ਸਾਹਿਬ ਵਿਚ ਸ੍ਰੀ ਦਸਮੇਸ਼ ਜੀ ਦਾ ਗੁਰਦੁਆਰਾ। ਏਥੇ ਗੁਰੂ ਜੀ ਨੇ ਸ਼ਹਿਰ ਦੀ ਰੱਖਿਆ ਲਈ ਕਿਲ੍ਹਾ ਬਣਾਇਆ ਸੀ। ਇਹ ਕਿਲ੍ਹਾ ਢੱਠ ਚੁੱਕਾ ਹੈ।

**(੯) ਗੁਰਦੁਆਰਾ ਸ੍ਰੀ ਲੋਹਗੜ੍ਹ ਸਾਹਿਬ—**

ਅਨੰਦਪੁਰ ਸ਼ਹਿਰ ਤੋਂ ਕੁਝ ਹਟਵਾਂ ਸ੍ਰੀ ਦਸਮੇਸ਼ ਜੀ ਦਾ ਗੁਰਦੁਆਰਾ। ਏਥੇ ਗੁਰੂ ਜੀ ਨੇ ਸ਼ਹਿਰ ਦੀ ਰੱਖਿਆ ਲਈ ਕਿਲ੍ਹਾ

ਬਣਾਇਆ ਸੀ। ਇਹ ਕਿਲ੍ਹਾ ਵੀ ਢਹਿ ਗਿਆ ਹੈ।

**(੧੦) ਗੁਰਦੁਆਰਾ ਸ੍ਰੀ ਪਾਉਂਟਾ ਸਾਹਿਬ—**

ਪਹਾੜੀ ਰਿਆਸਤ ਨਾਹਨ ਵਿਚ ਸ੍ਰੀ ਦਸਮੇਸ਼ ਜੀ ਦਾ ਗੁਰਦੁਆਰਾ। ਏਥੇ ਆਪ ਜੀ ਨੇ ਕਿਲ੍ਹਾ ਬਣਾਇਆ ਸੀ। ਏਥੇ ਆਪ ਕਾਫੀ ਚਿਰ ਰਹੇ ਸਨ। ਭੰਗਾਣੀ ਦਾ ਜੁੱਧ ਏਥੇ ਰਹਿਣ ਸਮੇਂ ਹੋਇਆ। ਏਥੇ ਆਪ ਜੀ ਨੇ ਚੋਖੀ ਬਾਣੀ ਰਚੀ।

**(੧੧) ਗੁਰਦੁਆਰਾ ਚਮਕੌਰ ਸਾਹਿਬ—**

ਇਹ ਨਗਰ (ਜ਼ਿਲ੍ਹਾ ਰੋਪੜ) ਵਿਚ ਹੈ ਏਥੇ ਗੜ੍ਹੀ ਸਾਹਿਬ ਨਾਂ ਦਾ ਸ੍ਰੀ ਦਸਮੇਸ਼ ਜੀ ਦਾ ਗੁਰਦੁਆਰਾ ਹੈ। ਇਸ ਗੜ੍ਹੀ ਵਿਚ ਆਪ ਨੇ ਬਾਦਸ਼ਾਹੀ ਫੌਜ ਦਾ ਟਾਕਰਾ ਕੀਤਾ ਸੀ। ਖਾਲਸਾ ਪੰਥ ਨੂੰ ਗੁਰਿਆਈ ਆਪ ਨੇ ਏਸੇ ਥਾਂ ਬਖਸ਼ੀ ਸੀ। ਇਸ ਕਰਕੇ ਇਸ ਨੂੰ "ਤਿਲਕ ਅਸਥਾਨ" ਵੀ ਆਖਦੇ ਹਨ।

**(੧੨) ਗੁਰਦੁਆਰਾ ਮਾਛੀਵਾੜਾ—**

ਜ਼ਿਲ੍ਹਾ ਲੁਧਿਆਣਾ ਦੀ ਸਮਰਾਲਾ ਤਹਿਸੀਲ ਵਿਚ ਇਕ ਪਿੰਡ ਹੈ। ਚਮਕੌਰ ਸਾਹਿਬ ਤੋਂ ਆ ਕੇ ਗੁਰੂ ਜੀ ਏਥੇ ਇਕ ਬਾਗ਼ ਵਿਚ ਠਹਿਰੇ ਸਨ। ਇਸ ਬਾਗ ਵਿਚ ਸ੍ਰੀ ਦਸਮੇਸ਼ ਜੀ ਦਾ ਗੁਰਦੁਆਰਾ ਹੈ।

## ਮੁਕਤਸਰ ਸ਼ਹਿਰ ਵਿਚਲੇ ਗੁਰਦੁਆਰੇ

**(੧੩) ਗੁਰਦੁਆਰਾ ਮੁਕਤਸਰ ਸਾਹਿਬ—**

ਉਸ ਢਾਬ ਵਾਲੀ ਥਾਂ ਬਣਿਆ ਸਰੋਵਰ ਇਸ ਦੇ ਪਾਸ ਮਾਈ ਭਾਗੋ, ਭਾਈ ਮਹਾਂ ਸਿੰਘ ਅਤੇ ਉਹਨਾਂ ਦੇ ਸਾਥੀਆਂ ਨੇ ਬਾਦਸ਼ਾਹੀ ਸੈਨਾ ਨਾਲ ਜੰਗ ਕੀਤਾ ਤੇ ਉਸ ਨੂੰ ਹਰਾਇਆ ਸੀ।

**(੧੪) ਗੁਰਦੁਆਰਾ ਵੱਡਾ ਦਰਬਾਰ ਸਾਹਿਬ—**

ਸ੍ਰੀ ਮੁਕਤਸਰ ਸਰੋਵਰ ਦੇ ਕੰਢੇ ਸ੍ਰੀ ਦਸਮੇਸ਼ ਜੀ ਦਾ

ਗੁਰਦੁਆਰਾ। ਏਥੇ ਗੁਰੂ ਜੀ ਨੇ ਨਿਵਾਸ ਕੀਤਾ ਸੀ।

**(੧੫) ਗੁਰਦੁਆਰਾ ਟਿੱਬੀ ਸਾਹਿਬ—**

ਸ਼ਹਿਰ ਮੁਕਤਸਰ ਤੋਂ ਜ਼ਰਾ ਹਟਵੀਂ ਉਹ ਟਿੱਬੀ, ਜਿਥੋਂ ਸ੍ਰੀ ਦਸਮੇਸ਼ ਜੀ ਬਾਦਸ਼ਾਹੀ ਫੌਜ ਉੱਪਰ ਤੀਰਾਂ ਦੀ ਵਰਖਾ ਕਰਦੇ ਰਹੇ ਹਨ।

**੧੬. ਗੁਰਦੁਆਰਾ ਸ਼ਹੀਦ ਗੰਜ ਸਾਹਿਬ—**

ਸ੍ਰੀ ਮੁਕਤਸਰ ਦੇ ਸਰੋਵਰ ਦੇ ਕੰਢੇ ਪਾਸ ਉਹ ਥਾਂ ਜਿੱਥੇ ਮੁਕਤਸਰ ਦੇ ਜੰਗ ਵਿਚ ਹੋਏ ਸ਼ਹੀਦਾਂ ਦਾ ਸਸਕਾਰ ਕੀਤਾ ਗਿਆ ਸੀ।

**੧੭. ਗੁਰਦੁਆਰਾ ਲੱਖੀ ਜੰਗਲ—**

ਫਰੀਦਕੋਟ ਦੇ ਇਲਾਕੇ ਵਿਚ ਸ੍ਰੀ ਦਸਮੇਸ਼ ਜੀ ਦਾ ਗੁਰਦੁਆਰਾ। ਏਥੇ ਗੁਰੂ ਜੀ ਚੋਖਾ ਚਿਰ ਠਹਿਰੇ ਸਨ। ਇਹ ਗੁਰਦੁਆਰਾ ਗੋਨੇਆਣਾ ਰੇਲਵੇ ਸਟੇਸ਼ਨ ਤੋਂ ਦੋ ਮੀਲ ਲਹਿੰਦੇ ਪਾਸੇ ਹੈ।

**੧੮. ਗੁਰਦੁਆਰਾ ਸ੍ਰੀ ਦਮਦਮਾ ਸਾਹਿਬ—**

ਜ਼ਿਲ੍ਹਾ ਬਠਿੰਡਾ ਦੇ ਪਿੰਡ ਸਾਬ੍ਹੋ ਕੀ ਤਲਵੰਡੀ ਵਿਚ ਸ੍ਰੀ ਦਸਮੇਸ਼ ਜੀ ਦਾ ਗੁਰਦੁਆਰਾ। ਇਸ ਨੂੰ ਸਿੱਖਾਂ ਦੀ ਕਾਂਸ਼ੀ ਵੀ ਆਖਦੇ ਹਨ। ਏਥੇ ਗੁਰੂ ਜੀ ੯ ਮਹੀਨੇ ਤੋਂ ਵੱਧ ਠਹਿਰੇ ਸਨ। ਏਥੇ ਹੀ ਆਪ ਨੇ ਕੰਠੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪੂਰਾ ਪਾਠ ਲਿਖਵਾਇਆ ਸੀ। ਏਥੇ ਵਿਸਾਖੀ ਨੂੰ ਬੜਾ ਭਾਰੀ ਮੇਲਾ ਲੱਗਦਾ ਹੈ।

**੧੯. ਗੁਰਦੁਆਰਾ ਲਿਖਣਸਰ ਸਾਹਿਬ—**

ਸ੍ਰੀ ਦਮਦਮਾ ਸਾਹਿਬ ਦੇ ਵੱਡੇ ਦਰਬਾਰ ਸਾਹਿਬ ਦੇ ਪਾਸ ਚੜ੍ਹਦੇ ਪਾਸੇ ਸ੍ਰੀ ਦਸਮੇਸ਼ ਜੀ ਦਾ ਗੁਰਦੁਆਰਾ। ਆਪ ਜੀ ਨੇ ਏਥੇ ਕਲਮਾਂ ਘੜ ਕੇ ਵਾਕ ਕੀਤਾ ਸੀ ਕਿ ਇਹ ਥਾਂ ਵਿਦਿਆ ਦਾ ਕੇਂਦਰ ਹੋਵੇਗਾ।

**੨੦. ਗੁ: ਸ੍ਰੀ ਹਜ਼ੂਰ ਸਾਹਿਬ, ਸ੍ਰੀ ਅਬਚਲ ਨਗਰ ਸਾਹਿਬ—**

ਦੱਖਣ ਵਿਚ ਗੁਦਾਵਰੀ ਦੇ ਕੰਢੇ ਨੰਦੇੜ ਸਾਹਿਬ ਦੇ ਪਾਸ ਸ੍ਰੀ ਦਸਮੇਸ਼ ਜੀ ਦਾ ਉਹ ਪਵਿੱਤਰ ਥਾਂ ਹੈ, ਜਿੱਥੇ ਆਪ ਜੀ ਜੋਤੀ-ਜੋਤਿ ਸਮਾਏ ਸਨ। ਇਹ ਖਾਲਸਾ ਪੰਥ ਦਾ ਚੌਥਾ ਤਖ਼ਤ ਹੈ। ਗੁਰਦੁਆਰਾ ਬਹੁਤ ਸੁੰਦਰ ਹੈ।



## ਚੌਥਾ ਹਿੱਸਾ

## ਗੁਰਬਾਣੀ

# ਸਵੱਯੇ ਸਟੀਕ

*੧ੴ ਵਾਹਿਗੁਰੂ ਜੀ ਕੀ ਫਤਹ॥*

***ਪਾਤਸ਼ਾਹੀ ੧੦* ॥***

ਦਸਵੀਂ ਪਾਤਸ਼ਾਹੀ (ਦਸਵੇਂ ਗੁਰੂ ਜੀ) ਦੀ ਰਚਨਾ।

***ਤ੍ਵ ਪ੍ਰਸਾਦਿ॥ ਸਵੱਯੇ॥***

ਹੇ ਵਾਹਿਗੁਰੂ! ਤੇਰੀ ਕਿਰਪਾ ਨਾਲ ਸਵੱਯੇ ਉਚਾਰਦਾ ਹਾਂ।

**ਸ੍ਰਾਵਗ ਸੁੱਧ ਸਮੂਹ ਸਿਧਾਨ ਕੇ ਦੇਖਿ ਫਿਰਿਓ ਘਰ ਜੋਗ ਜਤੀ ਕੇ॥**

**ਪਦ ਅਰਥ :** ਸ੍ਰਾਵਗ=ਜੈਨੀ, ਬੁੱਧ ਧਰਮ ਦੇ ਭਿਖਸ਼ੂ (ਸਾਧੂ)। ਸੁਧ=ਸੋਧੀ, ਸੁੱਚ ਰੱਖਣ ਵਾਲੇ, ਕਰਮ ਕਾਂਡੀ। ਸਮੂੰਹ=ਟੋਲੀ। ਸਿਧਾਨ=ਸਿੱਧਾਂ, ਪੁੱਗੇ ਹੋਏ ਜੋਗੀਆਂ। ਘਰ=ਡੇਰੇ। ਜੋਗ=ਜੋਗੀ। ਜਤੀ=ਬ੍ਰਹਮਚਾਰੀ, ਸੰਨਿਆਸੀ।

**ਅਰਥ :** ਮੈਂ ਜੈਨੀ, ਬੁੱਧ ਧਰਮ ਦੇ ਸਾਧੂ ਪੁੱਗੇ ਹੋਏ ਜੋਗੀਆਂ ਦੇ

---

**ਅਰਥ-ਮੰਝ ਗੁਰੂ ਨੂੰ ਪਿਆਰਾ ਹੈ ਅਤੇ ਗੁਰੂ ਪੰਥ ਨੂੰ ਪਿਆਰਾ ਹੈ। ਮੰਝ ਗੁਰੂ ਦਾ ਜਹਾਜ਼ ਹੈ। ਇਸ ਦੀ ਸਹਾਇਤਾ ਨਾਲ ਜਗਤ ਦੇ ਲੋਕ ਪਾਰ ਲੰਘਣਗੇ, ਉਨ੍ਹਾਂ ਦਾ ਪਾਰ-ਉਤਾਰਾ ਹੋਵੇਗਾ।*

ਟੋਲੇ, ਜੋਗੀਆਂ ਤੇ ਬ੍ਰਹਮਚਾਰੀਆਂ ਦੇ ਡੇਰੇ, ਸਭ ਵੇਖ ਚੁੱਕਿਆ ਹਾਂ।

**ਸੂਰ ਸੁਰਾਰਦਨ ਸੁੱਧ ਸੁਧਾਦਿਕ ਸੰਤ ਸਮੂਹ ਅਨੇਕ ਮਤੀ ਕੇ।।**

**ਪਦ ਅਰਥ** : ਸੂਰ=ਸੂਰਮੇ। ਸੁਰਾਰਦਨ=ਦੇਵਤਿਆਂ ਨੂੰ ਮਾਰਨ ਵਾਲੇ ਦੇਵਤਿਆਂ ਦੇ ਵੈਰੀ, ਦੈਂਤ, ਰਾਖਸ਼। ਸੁੱਧ=ਪਵਿੱਤਰ। ਸੁਧਾਦਿਕ=ਅੰਮ੍ਰਿਤ ਪੀਣ ਵਾਲੇ, ਦੇਵਤੇ। ਸੰਤ ਸਮੂਹ=ਸੰਤਾਂ ਦੇ ਟੋਲੇ। ਅਨੇਕ ਮਤੀ ਕੇ=ਹੋਰ ਕਈ ਮੱਤਾਂ ਦੇ।

**ਅਰਥ** : ਸੂਰਮੇ, ਦੈਂਤ, ਪਵਿੱਤਰ ਅੰਮ੍ਰਿਤ ਪੀਣ ਵਾਲੇ ਦੇਵਤੇ ਅਤੇ ਕਈ ਹੋਰ ਮਤਾਂ ਦੇ ਸੰਤਾਂ ਦੇ ਟੋਲੇ ਵੀ ਵੇਖ ਆਇਆ ਹਾਂ।

**ਸਾਰੇ ਹੀ ਦੇਸ ਕੋ ਦੇਖਿ ਰਹਿਓ ਮਤ ਕੋਊ ਨ ਦੇਖੀਅਤ ਪ੍ਰਾਨਪਤੀ ਕੇ।।**

**ਪਦ ਅਰਥ** : ਪ੍ਰਾਨਪਤੀ=ਜਿੰਦ ਦਾ ਮਾਲਕ, ਪ੍ਰਮਾਤਮਾ।

**ਅਰਥ** : ਸਾਰੇ ਹੀ ਦੇਸ਼ ਦੇ ਧਰਮਾਂ ਨੂੰ ਵੇਖ ਚੁੱਕਿਆ ਹਾਂ, ਪਰ ਕੋਈ ਵੀ ਮੱਤ, ਜਿੰਦ ਦੇ ਮਾਲਕ ਪ੍ਰਮਾਤਮਾ ਦਾ ਨਹੀਂ ਦਿੱਸਦਾ।

**ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂ ਤੇ**
**ਏਕ ਰਤੀ ਬਿਨੁ ਏਕ ਰਤੀ ਕੇ।। ੧।।**

**ਪਦ ਅਰਥ** : ਭਾਇ=ਪਿਆਰ, ਸ਼ਰਧਾ। ਰਤੀ=ਪਿਆਰ, ਪ੍ਰੇਮੀ। ਰਤੀ=ਰੱਤੀ ਭਰ।

**ਅਰਥ** : ਜੇ ਪ੍ਰਮਾਤਮਾ ਵਿਚ ਸ਼ਰਧਾ ਨਹੀਂ ਬਣੀ, ਜੇ ਵਾਹਿਗੁਰੂ ਦੇ ਪਿਆਰ ਤੋਂ ਸੱਖਣੇ ਰਹੇ, ਜੇ ਭਗਵਾਨ ਦੀ ਮਿਹਰ ਦੀ ਨਜ਼ਰ ਨਹੀਂ ਹੋਈ ਤਾਂ ਇਨ੍ਹਾਂ ਸਭ ਮੱਤਾਂ ਦਾ ਮੁੱਲ ਇਕ ਰੱਤੀ ਜਿੰਨਾ ਸਮਝੋ।। ੧ ।।

**ਮਾਤੇ ਮਤੰਗ ਜਰੇ ਜਰ ਸੰਗ ਅਨੂਪ ਉਤੰਗ ਸੁਰੰਗ ਸਵਾਰੇ।।**

**ਪਦ ਅਰਥ** : ਮਾਤੇ=ਮਸਤੇ ਹੋਏ। ਮਤੰਗ=ਹਾਥੀ। ਜਰੇ=ਜੜੇ ਹੋਏ, ਸਜਾਏ ਹੋਏ। ਜਰ=ਸੋਨਾ। ਸੰਗ=ਨਾਲ। ਅਨੂਪ=ਬੇ-ਮਿਸਾਲ। ਉਤੰਗ=ਉੱਚੇ ਕੱਦ ਵਾਲੇ। ਸੁਰੰਗ=ਸੋਹਣੇ ਰੰਗ ਵਾਲੇ।

**ਅਰਥ** : ਜੇ ਸੋਨੇ ਦੇ ਗਹਿਣਿਆਂ ਨਾਲ ਸਜਾਏ ਹੋਏ ਅਤੀ

ਸੁੰਦਰ (ਬੇ-ਮਿਸਾਲ) ਉੱਚੇ ਕੱਦਾਂ ਵਾਲੇ ਤੇ ਸੋਹਣੇ ਰੰਗਾਂ ਨਾਲ ਸਜਾਏ ਹੋਏ ਮਸਤ ਹਾਥੀ ਹੋਣ।

**ਕੋਟ ਤੁਰੰਗ ਕੁਰੰਗ ਸੇ ਕੂਦਤ ਪਉਨ ਕੇ ਗਉਨ ਕੋ ਜਾਤ ਨਿਵਾਰੇ॥**

**ਪਦ ਅਰਥ** : ਕੋਟ=ਕਰੋੜਾਂ, ਤੁਰੰਗ=ਘੋੜੇ, ਕੁਰੰਗ=ਹਰਨ। ਸੇ=ਵਾਂਗ। ਪਉਨ=ਹਵਾ। ਗਉਨ=ਚਾਲ। ਜਾਤ ਨਿਵਾਰੇ=ਮਾਤ ਕਰੀ ਜਾਣ।

**ਅਰਥ** : ਜੇ ਕਰੋੜਾਂ ਹੀ ਘੋੜੇ ਹੋਣ, ਜੋ ਹਰਨਾਂ ਵਾਂਗ ਛਾਲਾਂ ਮਾਰਦੇ ਹੋਣ ਅਤੇ ਇੰਨੇ ਤੇਜ਼ ਚਲਦੇ ਹੋਣ ਕਿ ਹਵਾ ਦੀ ਚਾਲ ਨੂੰ ਵੀ ਮਾਤ ਪਾਈ ਜਾਣ।

**ਭਾਰੀ ਭੁਜਾਨ ਕੇ ਭੂਪ ਭਲੀ ਬਿਧਿ ਨਿਆਵਤ ਸੀਸ ਨ ਜਾਤ ਬਿਚਾਰੇ॥**

**ਪਦ ਅਰਥ** : ਭੁਜਾਨ=ਬਾਹਵਾਂ। ਭੂਪ=ਰਾਜੇ। ਭਲੀ ਬਿਧਿ=ਚੰਗੀ ਤਰ੍ਹਾਂ। ਸੀਸ=ਸਿਰ। ਨ ਜਾਤ ਬਿਚਾਰੇ=ਅੰਦਾਜ਼ਾ ਨਹੀਂ ਲਾਇਆ ਜਾ ਸਕਦਾ।

**ਅਰਥ** : ਜੇ ਵੱਡੀਆਂ ਜ਼ੋਰਾਵਰ ਬਾਹਵਾਂ ਵਾਲੇ ਰਾਜੇ, ਜਿਨ੍ਹਾਂ ਦੀ ਗਿਣਤੀ ਦਾ ਅੰਦਾਜ਼ਾ ਨਾ ਲੱਗ ਸਕੇ, ਆ ਆ ਕੇ ਚੰਗੀ ਤਰ੍ਹਾਂ (ਝੁਕ-ਝੁਕ ਕੇ) ਸਲਾਮਾਂ ਕਰਦੇ ਹੋਣ।

**ਏਤੇ ਭਏ ਤੁ ਕਹਾ ਭਏ ਭੂਪਤਿ, ਅੰਤ ਕੋ ਨਾਂਗੇ ਹੀ ਪਾਂਇ ਪਧਾਰੇ॥ ੨॥**

**ਪਦ ਅਰਥ** : ਏਤੇ=ਇੰਨੇ ਵੱਡੇ। ਭਏ=ਹੋਏ। ਭੂਪਤਿ=ਰਾਜੇ। ਪਾਂਇ=ਪੈਰ। ਪਧਾਰੇ=ਤੁਰ ਗਏ, ਤੁਰ ਜਾਂਦੇ ਹਨ।

**ਅਰਥ** : ਇੰਨੇ ਵੱਡੇ ਤੇਜ਼ ਪ੍ਰਤਾਪ ਵਾਲੇ ਰਾਜੇ ਵੀ ਹੋਣ ਤਾਂ ਵੀ ਕੀ ਹੋਇਆ ? ਅਖੀਰ ਵੇਲੇ ਤਾਂ ਦੁਨੀਆਂ ਤੋਂ ਨੰਗੇ ਪੈਰੀਂ ਹੀ ਤੁਰ ਜਾਂਦੇ ਹਨ॥ ੨॥

**ਜੀਤ ਫਿਰੈ ਸਭ ਦੇਸ ਦਿਸਾਨ ਕੋ ਬਾਜਤ ਢੋਲ ਮ੍ਰਿਦੰਗ ਨਗਾਰੇ॥**

**ਪਦ ਅਰਥ** : ਦਿਸਾਨ ਕੋ=ਹੋਰ ਹੋਰ ਦੇਸ਼ਾਂ ਨੂੰ। ਮ੍ਰਿਦੰਗ=ਖੱਲ

ਨਾਲ ਮੜ੍ਹਿਆ ਹੋਇਆ, ਢੋਲ ਵਰਗਾ ਇਕ ਵਾਜਾ। ਨਗਾਰੇ=ਧੌਂਸੇ।

**ਅਰਥ** : ਜੇ ਕੋਈ ਦੇਸ਼ਾਂ ਦੇਸ਼ਾਂਤਰਾਂ ਨੂੰ ਜਿੱਤਦਾ ਫਿਰੇ ਅਤੇ ਉਸ ਦੇ ਅੱਗੇ ਢੋਲ ਮਿਰਦੰਗ ਤੇ ਧੌਂਸੇ ਵੀ ਵੱਜਦੇ ਹੋਣ।

**ਗੁੰਜਤ ਗੂੜ ਗਜਾਨ ਕੇ ਸੁੰਦਰ ਹਿੰਸਤ ਹੈਂ ਹਯਰਾਜ ਹਜਾਰੇ।।**

**ਪਦ ਅਰਥ** : ਗੁੰਜਤ=ਗੂੰਜ ਰਹੇ ਹੋਣ। ਗੂੜ=ਟੋਲੇ। ਗਜਾਨ ਕੇ=ਹਾਥੀਆਂ ਦੇ। ਹਿੰਸਤ=ਹਿਣਕਦੇ ਹੋਣ। ਹਯ=ਘੋੜੇ। ਹਯ ਰਾਜ=ਘੋੜਿਆਂ ਦੇ ਰਾਜੇ, ਵਧੀਆ ਘੋੜੇ।

**ਅਰਥ** : ਤਬੇਲਿਆਂ ਵਿਚ ਸੁੰਦਰ ਹਾਥੀਆਂ ਦੇ ਟੋਲਿਆਂ ਦੇ ਟੋਲੇ ਗੂੰਜਦੇ ਹੋਣ ਅਤੇ ਹਜ਼ਾਰਾਂ ਹੀ ਵਧੀਆ ਘੋੜੇ ਹਿਣਕਦੇ ਹੋਣ।

**ਭੂਤ ਭਵਿੱਖ ਭਵਾਨ ਕੇ ਭੂਪਤ ਕਉਨੁ ਗਨੈ ਨਹੀਂ ਜਾਤ ਬਿਚਾਰੇ।।**

**ਪਦ ਅਰਥ** : ਭੂਤ=ਪਿਛਲੇ ਲੰਘ ਚੁਕੇ ਸਮੇਂ। ਭਵਿੱਖ=ਅਗਾਂਹ ਆਉਣ ਵਾਲੇ ਸਮੇਂ। ਭਵਾਨ=ਹੁਣ ਦੇ ਸਮੇਂ। ਭੂਪਤ=ਰਾਜੇ।

**ਅਰਥ** : ਅਜਿਹੇ ਤੇਜ ਪ੍ਰਤਾਪ ਵਾਲੇ ਰਾਜੇ ਪਿਛਲੇ ਲੰਘ ਚੁੱਕੇ ਸਮੇਂ ਵਿਚ ਵੀ ਇੰਨੇ ਹੋ ਚੁੱਕੇ ਹੋਣ ਕਿ ਕੋਈ ਉਨ੍ਹਾਂ ਦੀ ਗਿਣਤੀ ਨਾ ਕਰ ਸਕੇ ਤੇ ਅੰਦਾਜ਼ਾ ਵੀ ਨਾ ਲਾ ਸਕੇ, ਇਸ ਵੇਲੇ ਵੀ ਅਜਿਹੇ ਰਾਜੇ ਬੇਅੰਤ ਹੋਣ ਅਤੇ ਆਉਣ ਵਾਲੇ ਸਮੇਂ ਵਿਚ ਵੀ ਹੋਣ।

**ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ**
**ਅੰਤ ਕਉ ਅੰਤ ਕੇ ਧਾਮ ਸਿਧਾਰੇ।। ੩।।**

**ਪਦ ਅਰਥ** : ਸ੍ਰੀ ਪਤਿ=ਮਾਇਆ ਦਾ ਪਤੀ, ਵਾਹਿਗੁਰੂ। ਅੰਤ ਕੋ=ਆਖਰ ਨੂੰ। ਅੰਤ=ਮੌਤ। ਧਾਮ=ਘਰ। ਸਿਧਾਰੇ=ਤੁਰ ਜਾਂਦੇ ਹਨ।

**ਅਰਥ** : ਇਸ ਸਾਰੀ ਮਾਇਆ ਦੇ ਮਾਲਕ ਪ੍ਰਮਾਤਮਾ ਦੇ ਸਿਮਰਨ ਕਰਨ ਤੋਂ ਬਿਨਾਂ ਆਖਰ ਨੂੰ ਇਹ ਸਭ ਰਾਜੇ ਵੀ ਮੌਤ ਦੇ ਦੇਸ਼ ਨੂੰ ਟੁਰ ਜਾਂਦੇ ਹਨ (ਭਾਵ ਮਰ ਜਾਂਦੇ ਹਨ। ਉਨ੍ਹਾਂ ਦਾ ਤੇਜ਼ ਪ੍ਰਤਾਪ ਸਭ ਇਥੇ ਹੀ ਰਹਿ ਜਾਂਦਾ ਹੈ)।। ੩।।

**ਤੀਰਥ ਨਾਨ ਦਇਆ ਦਮ ਦਾਨ ਸੁ ਸੰਜਮ ਨੇਮ ਅਨੇਕ ਬਿਸੇਖੈ॥**

**ਪਦ ਅਰਥ** : ਤੀਰਥ ਨਾਨ=ਤੀਰਥਾਂ ਦੇ ਇਸ਼ਨਾਨ। ਦਇਆ=ਤਰਸ। ਦਮ=ਮਨ ਨੂੰ ਬੁਰੇ ਕੰਮਾਂ ਵਲੋਂ ਰੋਕਣਾ। ਸੰਜਮ=ਮਨ ਨੂੰ ਵਸ ਕਰਨ ਦੇ ਸਾਧਨ। ਬਿਸੇਖੈ=ਉਚੇਚੇ, ਖਾਸ। ਨੇਮ=ਸਾਧਨ, ਢੰਗ।

**ਅਰਥ** : ਜੇ ਕੋਈ ਆਦਮੀ ਤੀਰਥਾਂ ਦੇ ਇਸ਼ਨਾਨ, ਜੀਵਾਂ ਉਪਰ ਤਰਸ, ਮਨ ਨੂੰ ਬੁਰੇ ਕੰਮਾਂ ਵਲੋਂ ਰੋਕਣ ਦੇ ਯਤਨ, ਦਾਨ-ਪੁੰਨ, ਮਨ ਨੂੰ ਵਸ ਵਿਚ ਕਰਨ ਦੇ ਸਾਧਨ ਤੇ ਹੋਰ ਅਨੇਕਾਂ ਹੀ ਸਾਧਨ ਕਰਦਾ ਫਿਰੇ।

**ਬੇਦ ਪੁਰਾਨ ਕਤੇਬ ਕੁਰਾਨ ਜਮੀਨ ਜਮਾਨ ਸਬਾਨ ਕੇ ਪੇਖੈ॥**

**ਪਦ ਅਰਥ** : ਕਤੇਬ ਕੁਰਾਨ=ਪੱਛਮੀ ਮੱਤਾਂ ਦੀਆਂ ਕੁਰਾਨ ਆਦਿਕ ਚਾਰੇ ਧਾਰਮਿਕ ਪੁਸਤਕਾਂ। ਜਮਾਨ=ਜ਼ਮਾਨਾ, ਸਮਾਂ। ਪੇਖੈ= ਵੇਖੇ, ਪੜ੍ਹੇ।

**ਅਰਥ** : ਜੇ ਕੋਈ ਵੇਦ, ਪੁਰਾਨ, ਪੱਛਮੀ ਧਰਮਾਂ ਦੀਆਂ ਕੁਰਾਨ ਆਦਿ ਚਾਰੇ ਕਿਤਾਬਾਂ ਅਤੇ ਸਾਰੀ ਧਰਤੀ ਦੇ ਸਾਰੇ ਸਮਿਆਂ ਦੇ ਸਾਰੇ ਹੀ ਧਰਮ ਗ੍ਰੰਥਾਂ ਨੂੰ ਪੜ੍ਹੇ।

**ਪਉਨ ਅਹਾਰ ਜਤੀ ਜਤਧਾਰ ਸਬੈ ਸੁ ਬਿਚਾਰ ਹਜਾਰ ਕ ਦੇਖੈ॥**

**ਪਦ ਅਰਥ** : ਪਉਨ=ਹਵਾ। ਅਹਾਰ=ਖੁਰਾਕ। ਪਉਨ-ਅਹਾਰ=ਨਿਰੀ ਹਵਾ ਦੇ ਆਸਰੇ ਜੀਉਣ ਵਾਲਾ। ਹਜਾਰ ਕ=ਕਈ ਹਜ਼ਾਰ, ਹਜ਼ਾਰਾਂ ਹੀ।

**ਅਰਥ** : ਜੇ ਕੋਈ ਨਿਰੀ ਹਵਾ ਦੇ ਆਸਰੇ ਜੀਵੇ (ਹੋਰ ਕੁਝ ਖਾਵੇ ਪੀਵੇ ਨਾ) ਬ੍ਰਹਮਚਾਰੀਆਂ ਵਾਲਾ ਜੀਵਨ ਗੁਜ਼ਾਰੇ ਅਤੇ ਹੋਰ ਹਜ਼ਾਰਾਂ ਹੀ ਅਜਿਹੇ ਸਾਧਨ ਸੋਚਦਾ ਰਹੇ।

**ਸ੍ਰੀ ਭਗਵਾਨ ਭਜੇ ਬਿਨੁ ਭੂਪਤਿ ਏਕ ਰਤੀ ਬਿਨੁ ਏਕ ਨ ਲੇਖੈ॥੪॥**

**ਪਦ ਅਰਥ** : ਭੂਪਤਿ=ਰਾਜੇ। ਰਤੀ=ਪਿਆਰੇ। ਏਕ ਨ

ਲੇਖੈ=ਕਿਸੇ ਗਿਣਤੀ ਵਿਚ ਨਹੀਂ, ਕਿਸੇ ਕੰਮ ਨਹੀਂ।

**ਅਰਥ** : ਤਾਂ ਵੀ ਸਾਰੀ ਸ੍ਰਿਸ਼ਟੀ ਦੇ ਮਾਲਕ ਵਾਹਿਗੁਰੂ ਦਾ ਸਿਮਰਨ ਕਰਨ ਤੋਂ ਬਿਨਾਂ, ਰੱਬ ਦੇ ਪਿਆਰ ਤੋਂ ਬਿਨਾਂ, ਉਸ ਦਾ ਕੋਈ ਸਾਧਨ ਵੀ ਕਿਸੇ ਕੰਮ ਨਹੀਂ।। ੪।।

**ਸੁੱਧ ਸਿਪਾਹ ਦੁਰੰਤ ਦੁਬਾਹ ਸੁ ਸਾਜ ਸਨਾਹ ਦੁਰਜਾਨ ਦਲੈਂਗੇ।।**

**ਪਦ ਅਰਥ** : ਸੁੱਧ=ਖਾਲਸ, ਸੋਧੇ ਹੋਏ, ਪਰਤਾਏ ਤੇ ਅਜ਼ਮਾਏ ਹੋਏ। ਸਿਪਾਹ=ਸਿਪਾਹੀ, ਜੋਧੇ। ਦੁਰੰਤ=ਜਿਨ੍ਹਾਂ ਨੂੰ ਮਾਰ ਮੁਕਾਉਣਾ ਔਖਾ ਹੋਵੇ, ਅਜਿੱਤ। ਦੁਬਾਹ=ਜਿਨ੍ਹਾਂ ਦੀ ਝਾਲ ਨਾ ਝੱਲੀ ਜਾ ਸਕੇ। ਸਨਾਹ=ਲੋਹੇ ਦਾ ਕੁੜਤਾ, ਸੰਜੋਅ। ਦੁਰਜਨ=ਵੈਰੀਆਂ।

**ਅਰਥ** : ਬਹਾਦਰ ਜੋਧੇ ਵੀ, ਜੋ ਜਿੱਤੇ ਨਾ ਜਾ ਸਕਣ, ਜਿਨ੍ਹਾਂ ਦੀ ਝਾਲ ਨਾ ਝੱਲੀ ਜਾ ਸਕੇ (ਜਿਨ੍ਹਾਂ ਦੀ ਤਲਵਾਰ ਦੇ ਵਾਰ ਝੱਲੇ ਨਾ ਜਾ ਸਕਣ), ਜੋ ਸੰਜੋਆਂ ਪਹਿਨ ਕੇ ਵੈਰੀਆਂ ਦਾ ਨਾਸ ਕਰ ਦੇਂਦੇ ਹਨ।

**ਭਾਰੀ ਗੁਮਾਨ ਭਰੇ ਮਨ ਮੈਂ ਕਰ ਪਰਬਤ ਪੰਖ ਹਲੇ ਨ ਹਲੈਂਗੇ।।**

**ਪਦ ਅਰਥ** : ਪੰਖ=ਖੰਭ। ਕਰ ਪੰਖ=ਖੰਭ ਲਾ ਕੇ।

**ਅਰਥ** : ਜਿਨ੍ਹਾਂ ਦੇ ਮਨਾਂ ਵਿਚ ਇਹ ਹੰਕਾਰ ਭਰਿਆ ਹੋਵੇ ਕਿ ਭਾਵੇਂ ਪਹਾੜ ਭੀ ਖੰਭ ਲਾ ਕੇ ਆਪਣੇ ਥਾਂ (ਟਿਕਾਣੇ) ਤੋਂ ਹਿੱਲ ਜਾਣ, ਅਸੀਂ ਜੰਗ ਦੇ ਮੈਦਾਨ ਵਿਚ ਆਪਣੇ ਥਾਂ (ਟਿਕਾਣੇ) ਤੋਂ ਨਹੀਂ ਹਿੱਲਾਂਗੇ।

**ਤੋਰਿ ਅਰੀਨ ਮਰੋਰਿ ਮਵਾਸਨ ਮਾਤੇ ਮਤੰਗਨਿ ਮਾਨ ਮਲੈਂਗੇ।।**

**ਪਦ ਅਰਥ** : ਤੋਰਿ=ਤੋੜ ਕੇ। ਅਰੀਨ=ਵੈਰੀਆਂ ਨੂੰ। ਮਰੋਰਿ=ਮਰੋੜ ਕੇ। ਮਵਾਸਨ=ਆਕੀਆਂ ਨੂੰ। ਮਤੰਗ=ਹਾਥੀ। ਮਾਤੇ ਮਤੰਗਨਿ ਮਾਨ=ਮਸਤੇ ਹੋਏ ਹਾਥੀਆਂ ਦਾ ਹੰਕਾਰ। ਮਲੈਂਗੇ=ਤੋੜ ਦੇਂਦੇ ਹਨ।

**ਅਰਥ** : ਜੋ ਆਪਣੇ ਵੈਰੀਆਂ ਨੂੰ ਭੰਨ ਕੇ ਆਕੀਆਂ ਦੀਆਂ ਧੌਣਾਂ

ਨੂੰ ਮਰੋੜ ਕੇ ਮਸਤੇ ਹੋਏ ਹਾਥੀਆਂ ਦਾ ਵੀ ਹੰਕਾਰ ਤੋੜ ਸਕਦੇ ਹਨ।

**ਸ੍ਰੀ ਪਤਿ ਸ੍ਰੀ ਭਗਵਾਨ ਕ੍ਰਿਪਾ ਬਿਨੁ**
**ਤਿਆਗਿ ਜਹਾਨ ਨਿਦਾਨ ਚਲੈਂਗੇ।। ੫।।**

**ਪਦ ਅਰਥ:** ਸ੍ਰੀਪਤਿ=ਮਾਇਆ ਦਾ ਪਤੀ, ਪ੍ਰਮਾਤਮਾ। ਤਿਆਗਿ=ਛੱਡ ਕੇ। ਨਿਦਾਨ=ਅੰਤ ਨੂੰ, ਓੜਕ ਨੂੰ।

**ਅਰਥ :** ਅਜਿਹੇ ਬਹਾਦਰ ਜੋਧੇ ਵੀ ਮਾਇਆ ਦੇ ਪਤੀ (ਪ੍ਰਮਾਤਮਾ) ਦੀ ਨਜ਼ਰ ਪ੍ਰਾਪਤ ਕੀਤੇ ਬਿਨਾਂ ਦੁਨੀਆਂ ਨੂੰ ਛੱਡ ਕੇ ਅੰਤ ਨੂੰ ਚਲੇ ਜਾਂਦੇ ਹਨ।। ੫।।

**ਬੀਰ ਅਪਾਰ ਬਡੇ ਬਰਿਆਰ ਅਬਿਚਾਰਹਿ ਸਾਰ ਕੀ ਧਾਰ ਭਛੱਯਾ।।**

**ਪਦ ਅਰਥ :** ਬੀਰ=ਸੂਰਮੇ, ਜੋਧੇ। ਅਪਾਰ=ਬੇਅੰਤ। ਬਰਿਆਰ=ਬੜੇ ਬਲ ਵਾਲੇ, ਬਲਵਾਨ। ਅਬਿਚਾਰਹਿ=ਵਿਚਾਰਨ ਤੋਂ ਬਿਨਾਂ, ਬੇ-ਪਰਵਾਹੀ ਨਾਲ। ਸਾਰ=ਲੋਹਾ, ਲੋਹੇ ਦੇ ਹਥਿਆਰ। ਭਛੱਯਾ=ਖਾਣ ਵਾਲੇ, ਸਹਾਰਨ ਵਾਲੇ।

**ਅਰਥ :** ਬਹੁਤ ਬਲ ਵਾਲੇ ਸੂਰਮੇ, ਜੋ ਬੜੀ ਬੇ-ਪ੍ਰਵਾਹੀ ਨਾਲ ਲੋਹੇ ਦੇ ਹਥਿਆਰਾਂ ਦੀ ਧਾਰ (ਸੱਟ, ਚੋਟ) ਸਹਾਰ ਸਕਣ।

**ਤੋਰਤ ਦੇਸ ਮਲਿੰਦ ਮਵਾਸਨ ਮਾਤੇ ਗਜਾਨ ਕੇ ਮਾਨ ਮਲੱਯਾ।।**

**ਪਦ ਅਰਥ :** ਤੋਰਤ-=ਤੋੜਨ ਵਾਲੇ, ਜਿੱਤਣ ਵਾਲੇ। ਮਲਿੰਦ=ਮਲਣ ਵਾਲੇ, ਅਧੀਨ ਕਰਨ ਵਾਲੇ। ਮਵਾਸਨ=ਆਕੀ। ਮਲੱਯਾ=ਤੋੜਨ ਵਾਲੇ।

**ਅਰਥ :** ਜੋ ਕਈ ਦੇਸ਼ਾਂ ਨੂੰ ਜਿੱਤ ਲੈਣ, ਆਕੀਆਂ ਨੂੰ ਅਧੀਨ ਕਰ ਲੈਣ ਅਤੇ ਮਸਤੇ ਹੋਏ ਹਾਥੀਆਂ ਦਾ ਹੰਕਾਰ ਤੋੜ ਦੇਣ।

**ਗਾੜ੍ਹੇ ਗੜ੍ਹਾਨ ਕੋ ਤੋੜਨਹਾਰ ਸੁ ਬਾਤਨ ਹੀ ਚਕ ਚਾਰ ਲਵੱਯਾ।।**

**ਪਦ ਅਰਥ :** ਗਾੜ੍ਹੇ=ਤਕੜੇ। ਗੜ੍ਹਾਨ=ਕਿਲ੍ਹੇ। ਬਾਤਨ ਹੀ=ਗੱਲਾਂ ਨਾਲ ਹੀ, ਚਕ ਚਾਰ=ਚਾਰੇ ਚੱਕ, ਸਾਰੀ ਧਰਤੀ।

ਲਵੱਯਾ=ਮੱਲ ਲੈਣ ਵਾਲੇ।

**ਅਰਥ** : ਜੋ ਤਕੜੇ ਮਜ਼ਬੂਤ ਕਿਲ੍ਹਿਆਂ ਨੂੰ ਤੋੜ ਕੇ ਸਰ ਕਰ ਲੈਣ ਅਤੇ ਕੇਵਲ ਗੱਲਾਂ ਨਾਲ ਦਬਕਿਆਂ-ਡਰਾਵਿਆਂ ਨਾਲ ਹੀ ਸਾਰੀ ਧਰਤੀ ਉੱਪਰ ਕਬਜ਼ਾ ਕਰ ਲੈਣ।

**ਸਾਹਿਬੁ ਸ੍ਰੀ ਸਭ ਕੋ ਸਿਰ ਨਾਇਕ**

**ਜਾਚਕ ਅਨੇਕ ਸੁ ਏਕ ਦਿਵੱਯਾ॥ ੬॥**

**ਪਦ ਅਰਥ** : ਸ੍ਰੀ ਸਾਹਿਬੁ=ਮਾਇਆ ਦਾ ਪਤੀ, ਪ੍ਰਮਾਤਮਾ। ਨਾਇਕ=ਮਾਲਕ, ਖਸਮ। ਜਾਚਕ=ਮੰਗਤੇ। ਅਨੇਕ=ਬੇਅੰਤ। ਦਿਵੱਯਾ= ਦੇਣ ਵਾਲਾ, ਦਾਤਾ, ਦਾਨੀ।

**ਅਰਥ** : ਅਜਿਹੇ ਅਨੇਕਾਂ ਬੰਦੇ ਵਾਹਿਗੁਰੂ ਦੇ ਦਰ 'ਤੇ ਮੰਗਤੇ ਹਨ। ਇਨ੍ਹਾਂ ਸਭਨਾਂ ਨੂੰ ਦਾਨ ਦੇਣ ਵਾਲਾ ਇਕ ਪ੍ਰਮਾਤਮਾ ਹੀ ਹੈ, ਜੋ ਮਾਇਆ ਦਾ ਮਾਲਕ ਹੈ ਅਤੇ ਸਭ ਜੀਵਾਂ ਦੇ ਸਿਰ 'ਤੇ ਖਸਮ ਹੈ॥ ੬॥

**ਦਾਨਵ ਦੇਵ ਫਨਿੰਦ ਨਿਸਾਚਰ ਭੂਤ ਭਵਿਖ ਭਵਾਨ ਜਪੈਂਗੇ॥**

**ਪਦ ਅਰਥ** : ਦਾਨਵ=ਦੈਂਤ, ਰਾਖਸ਼। ਫਨਿੰਦ=ਫਣ ਵਾਲੇ ਸੱਪਾਂ ਦਾ ਰਾਜਾ, ਸ਼ੇਸ਼ਨਾਗ। ਨਿਸਾਚਰ=ਰਾਤ ਨੂੰ ਤੁਰਨ-ਫਿਰਨ ਵਾਲੇ। ਭੂਤ=ਪ੍ਰੇਤ। ਜਪੈਂਗੇ=ਜਪਦੇ ਹਨ।

**ਅਰਥ** : ਰਾਕਸ਼, ਦੇਵਤੇ, ਸ਼ੇਸ਼ਨਾਗ, ਰਾਤ ਨੂੰ ਫਿਰਨ ਵਾਲੇ ਜੀਵ (ਭੂਤ, ਪ੍ਰੇਤ ਆਦਿਕ) ਤਿੰਨਾਂ ਹੀ (ਪਿਛਲੇ, ਆਉਣ ਵਾਲੇ ਤੇ ਹੁਣ ਦੇ) ਸਮਿਆਂ ਵਿਚ ਵਾਹਿਗੁਰੂ ਨੂੰ ਜਪਦੇ ਹਨ।

**ਜੀਵ ਜਿਤੇ ਜਲ ਮੈ ਥਲ ਮੈ ਪਲ ਹੀ ਪਲ ਮੈ ਸਭ ਥਾਪ ਥਪੈਂਗੇ॥**

**ਪਦ ਅਰਥ** : ਜਿਤੇ=ਜਿਨੇ। ਮੈ=ਵਿਚ। ਥਾਪ ਥਪੈਂਗੇ=ਬਣਾਉਂਦਾ ਹੈ, ਰਚਦਾ ਹੈ।

**ਅਰਥ** : ਜਲ ਵਿਚ ਤੇ ਧਰਤੀ ਉੱਪਰ (ਭਾਵ ਸਾਰੀ ਸ੍ਰਿਸ਼ਟੀ ਦੇ) ਜਿੰਨੇ ਜੀਵ ਹਨ, ਉਹ ਵਾਹਿਗੁਰੂ ਪਲੋ-ਪਲੀ ਵਿਚ ਉਨ੍ਹਾਂ ਸਭ ਦੀ ਥਾਪਨਾ ਥਾਪ ਸਕਦਾ ਹੈ, ਅਰਥਾਤ ਉਨ੍ਹਾਂ ਨੂੰ ਰਚ (ਬਣਾ) ਸਕਦਾ ਹੈ।

**ਪੁੰਨ ਪ੍ਰਤਾਪਨ ਬਾਢ ਜੈਤ ਧੁਨ ਪਾਪਨ ਕੇ ਬਹੁ ਪੁੰਜ ਖਪੈਂਗੇ॥**

**ਪਦ ਅਰਥ** : ਪੁੰਨ=ਭਲੇ ਕੰਮ। ਪ੍ਰਤਾਪਨ=ਤੇਜ਼। ਬਾਢ=ਵਾਧਾ। ਜੈਤ ਧੁਨ=ਜੈ ਜੈ ਕਾਰ ਦੀ ਆਵਾਜ਼। ਪੁੰਜ=ਢੇਰ। ਖਪੈਂਗੇ=ਨਾਸ ਹੋ ਜਾਂਦੇ ਹਨ।

**ਅਰਥ** : ਭਲੇ ਕੰਮਾਂ ਦੇ ਤੇਜ਼ ਤੇ ਵਾਧੇ ਦੀ ਜੈ ਜੈ ਕਾਰ ਦੀ ਆਵਾਜ਼ ਵਧਦੀ ਹੈ ਅਤੇ ਪਿਛਲੇ ਕੀਤੇ ਮੰਦੇ ਕੰਮਾਂ ਦੇ ਢੇਰਾਂ ਦੇ ਢੇਰ ਨਾਸ ਹੋ ਜਾਂਦੇ ਹਨ।

**ਸਾਧ ਸਮੂਹ ਪ੍ਰਸੰਨ ਫਿਰੈਂ ਜਗ ਸਤ੍ਰ ਸਭੈ ਅਵਲੋਕ ਚਪੈਂਗੇ॥ ੭॥**

**ਪਦ ਅਰਥ** : ਸਮੂਹ=ਸਾਰੇ। ਸਤ੍ਰ=ਵੈਰੀ, ਭਲੇ ਲੋਕਾਂ ਨਾਲ ਵੈਰ ਕਰਨ ਵਾਲੇ, ਭੈੜੇ ਕੰਮ ਕਰਨ ਵਾਲੇ। ਅਵਲੋਕ=ਵੇਖ ਕੇ। ਚਪੈਂਗੇ=ਦਬ ਜਾਂਦੇ ਹਨ।

**ਅਰਥ** : ਪ੍ਰਮਾਤਮਾ ਦੀ ਭਗਤੀ ਕਰਨ ਵਾਲੇ ਸਾਰੇ ਭਲੇ ਬੰਦੇ ਜਗਤ ਵਿਚ ਖੁਸ਼ ਫਿਰਦੇ ਹਨ ਅਤੇ ਉਨ੍ਹਾਂ ਦੇ ਵੈਰੀ ਅਤੇ ਮੰਦੇ ਕੰਮ ਕਰਨ ਵਾਲੇ ਬੰਦੇ ਉਨ੍ਹਾਂ ਨੂੰ ਵੇਖ ਕੇ ਦਬ ਜਾਂਦੇ ਹਨ॥ ੭॥

**ਮਾਨਵ ਇੰਦ੍ਰ ਗਜਿੰਦ੍ਰ ਨਰਾਧਪ ਜੌਨ ਤ੍ਰਿਲੋਕ ਕੋ ਰਾਜ ਕਰੈਂਗੇ॥**

**ਪਦ ਅਰਥ** : ਮਾਨਵ=ਮਨੁੱਖ। ਇੰਦ੍ਰ=ਰਾਜੇ। ਮਾਨਵ ਇੰਦ੍ਰ=ਮਨੁੱਖਾਂ ਦੇ ਰਾਜੇ। ਗਜ=ਹਾਥੀ। ਗਜਿੰਦ੍ਰ=ਹਾਥੀਆਂ ਦੇ ਰਾਜੇ, ਵੱਡੇ-ਵੱਡੇ ਹਾਥੀ। ਨਰਾਧਪ=ਮਨੁੱਖਾਂ ਦੇ ਰਾਖੇ, ਰਾਜੇ। ਜੌਨ=ਜੋ। ਤ੍ਰਿਲੋਕ=ਤਿੰਨਾਂ ਲੋਕਾਂ, ਸਾਰੀ ਸ੍ਰਿਸ਼ਟੀ।

**ਅਰਥ** : ਜੋ ਮਨੁੱਖ ਵੱਡੇ-ਵੱਡੇ ਹਾਥੀਆਂ ਦੇ ਮਾਲਕ ਹੋ ਕੇ ਚੱਕਰਵਰਤੀ ਰਾਜੇ ਬਣਦੇ ਹਨ ਅਤੇ ਸਾਰੀ ਸ੍ਰਿਸ਼ਟੀ ਦਾ ਵੀ ਰਾਜ ਕਰਦੇ ਹਨ।

**ਕੋਟਿ ਇਸਨਾਨ ਗਜਾਦਿਕ ਦਾਨ ਅਨੇਕ ਸੁਅੰਬਰ ਸਾਜ ਬਰੈਂਗੇ॥**

**ਪਦ ਅਰਥ** : ਕੋਟਿ=ਕਰੋੜਾਂ। ਇਸਨਾਨ=ਇਸ਼ਨਾਨ, ਤੀਰਥਾਂ

ਦੇ ਇਸ਼ਨਾਨ। ਗਜਾਦਿਕ=ਗਜ ਆਦਿਕ, ਹਾਥੀ ਆਦਿਕ। ਸੁਅੰਬਰ=ਆਪਣਾ ਆਪਣਾ ਵਰ ਆਪ ਚੁਣਨ ਦੀ ਰਸਮ। ਬਰੈਂਗੇ=ਵਰਦੇ ਹਨ, ਵਿਆਹ ਕਰਦੇ ਹਨ।

**ਅਰਥ** : ਜੋ ਮਨੁੱਖ ਕਰੋੜਾਂ ਤੀਰਥਾਂ ਦੇ ਇਸ਼ਨਾਨ ਕਰ ਕੇ ਹਾਥੀ ਆਦਿਕ ਦਾਨ ਕਰਦੇ ਹਨ ਤੇ ਕਈ ਸੁਅੰਬਰ ਰਚਾ-ਰਚਾ ਕੇ ਵਿਆਹ ਕਰਦੇ ਹਨ।

**ਬ੍ਰਹਮ ਮਹੇਸਰ ਬਿਸਨ ਸਚੀਪਤਿ ਅੰਤ ਫਸੇ ਜਮ ਫਾਸ ਪਰੈਂਗੇ।।**

**ਪਦ ਅਰਥ** : ਮਹੇਸਰ=ਸ਼ਿਵ ਜੀ। ਸਚੀਪਤਿ=ਸੱਚੀ ਦਾ ਪਤੀ। ਭਾਵ ਇੰਦਰ (ਸੱਚੀ ਇੰਦਰ ਦੀ ਵਹੁਟੀ ਦਾ ਨਾਂ ਹੈ)। ਜਮ ਫਾਸ=ਮੌਤ ਦੀ ਫਾਹੀ, ਮੌਤ ਦੇ ਵਸ ਹੈ।

**ਅਰਥ** : ਇਹ ਵੱਡੇ-ਵੱਡੇ ਮਨੁੱਖ ਤਾਂ ਕਿਤੇ ਰਹੇ, ਬ੍ਰਹਮਾ, ਸ਼ਿਵ ਤੇ ਇੰਦਰ ਵਰਗੇ ਵੀ ਅੰਤ ਨੂੰ ਮੌਤ ਦੇ ਪੰਜੇ ਵਿਚ ਫਸ ਜਾਂਦੇ ਹਨ।

**ਜੇ ਨਰ ਸ੍ਰੀਪਤਿ ਕੇ ਪ੍ਰਸ ਹੈਂ ਪਗ ਤੇ ਨਰ ਫੇਰ ਨ ਦੇਹ ਧਰੈਂਗੇ।। ੮।।**

**ਪਦ ਅਰਥ** : ਜੇ ਨਰ=ਜਿਹੜੇ ਮਨੁੱਖ। ਸ੍ਰੀਪਤਿ=ਸ੍ਰੀ (ਮਾਇਆ) ਦਾ ਪਤੀ, ਪਰਮਾਤਮਾ। ਪ੍ਰਸ ਹੈਂ=ਛੋਂਹਦੇ ਹਨ। ਪਗ=ਪੈਰ। ਪ੍ਰਸ ਹੈਂ ਪਗ=ਚਰਨੀਂ ਲੱਗਦੇ ਹਨ। ਨ ਦੇਹ ਧਰੈਂਗੇ=ਜਨਮ ਮਰਨ ਦੇ ਗੇੜ ਵਿਚ ਨਹੀਂ ਪੈਣਗੇ।

**ਅਰਥ** : ਜਿਹੜੇ ਮਨੁੱਖ ਪ੍ਰਮਾਤਮਾ ਦੇ ਚਰਨੀਂ ਲੱਗਦੇ ਹਨ (ਭਾਵ ਜੋ ਵਾਹਿਗੁਰੂ ਦੀ ਭਗਤੀ ਕਰਦੇ ਹਨ), ਉਹ ਫਿਰ ਜਨਮ ਮਰਨ ਦੇ ਗੇੜ ਵਿਚ ਨਹੀਂ ਪੈਣਗੇ।। ੮।।

**ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ**
**ਬੈਠਿ ਰਹਿਓ ਬਕ ਧਿਆਨ ਲਗਾਇਓ।।**

**ਪਦ ਅਰਥ** : ਕਹਾ ਭਯੋ=ਕੀ ਹੋਇਆ? ਜੋ=ਜੇ। ਦੋਊ ਲੋਚਨ= ਦੋਵੇਂ ਅੱਖਾਂ। ਮੂੰਦ ਕੈ=ਮੀਟ ਕੇ। ਬਕ ਧਿਆਨ=ਬਗਲੇ ਵਾਲੀ ਸਮਾਧੀ।

**ਅਰਥ** : ਜੇ ਕੋਈ ਆਦਮੀ ਦੋਵੇਂ ਅੱਖਾਂ ਮੀਟ ਕੇ ਬਗਲੇ ਵਾਂਗ ਸਮਾਧੀ ਲਾ ਕੇ ਬੈਠਾ ਰਿਹਾ, ਤਾਂ ਕੀ ਹੋਇਆ? ਇਸ ਦਾ ਕੋਈ ਲਾਭ ਨਹੀਂ ਹੋ ਸਕਦਾ।

**ਨ੍ਹਾਤ ਫਿਰਿਓ ਲੀਏ ਸਾਤ ਸਮੁਦ੍ਰਨਿ ਲੋਕ ਗਯੋ ਪਰਲੋਕ ਗਵਾਇਓ॥**

**ਪਦ ਅਰਥ** : ਫਿਰਿਓ=ਫਿਰਿਆ। ਲੀਏ=ਤਕ, ਤੀਕ, ਤੋੜੀ।

**ਅਰਥ** : ਜੇ ਕੋਈ ਮਨੁੱਖ ਸੱਤਾਂ ਸਮੁੰਦਰਾਂ ਤੀਕ ਸਾਰੇ ਤੀਰਥਾਂ 'ਤੇ ਇਸ਼ਨਾਨ ਕਰਦਾ ਫਿਰਿਆ, ਤਾਂ ਉਸ ਨੇ ਇਹ ਲੋਕ ਵੀ ਗਵਾ ਲਿਆ। (ਭਾਵ ਇਸ ਹੁਣ ਵਾਲੇ ਜੀਵਨ ਦੇ ਸੁਖ ਵੀ ਨਾ ਭੋਗ ਸਕਿਆ) ਅਤੇ ਪ੍ਰਲੋਕ ਵੀ ਗਵਾ ਲਿਆ (ਭਾਵ ਪ੍ਰਮਾਤਮਾ ਦੀ ਭਗਤੀ ਨਾ ਕਰਨ ਕਰਕੇ ਉਹ ਅਗਲੇ ਜਨਮ ਵਿਚ ਵੀ ਸੁਖਾਂ ਤੋਂ ਵਾਂਜਿਆ ਰਹੇਗਾ)।

**ਬਾਸ ਕੀਓ ਬਿਖਿਆਨ ਸੋਂ ਬੈਠ ਕੈ ਐਸੇ ਹੀ ਐਸੇ ਸੁ ਬੈਸ ਬਿਤਾਇਓ॥**

**ਪਦ ਅਰਥ** : ਬਾਸ=ਨਿਵਾਸ। ਕੀਓ=ਕੀਤਾ। ਬਿਖਿਆਨ ਸੋਂ=ਵਿਸ਼ਿਆਂ ਨਾਲ, ਮੰਦੇ ਕੰਮਾਂ ਦੇ ਸੁਆਦਾਂ ਨਾਲ। ਐਸੇ ਹੀ ਐਸੇ=ਐਵੇਂ ਹੀ, ਵਿਅਰਥ ਹੀ। ਬੈਸ=ਉਮਰ। ਬਿਤਾਇਓ=ਲੰਘਾ ਲਈ, ਗੁਜ਼ਾਰ ਲਈ।

**ਅਰਥ** : ਜਿਸ ਮਨੁੱਖ ਨੇ ਵਿਸ਼ੇ ਵਿਕਾਰਾਂ (ਮੰਦੇ ਕੰਮਾਂ ਤੇ ਮੰਦੇ ਚਸਕਿਆਂ) ਨਾਲ ਹੀ ਸੰਗਤ ਕੀਤੀ (ਜੋ ਮੰਦੇ ਕੰਮ ਕਰਦਾ ਤੇ ਮੰਦੇ ਸੁਆਦ ਲੈਂਦਾ ਰਿਹਾ) ਉਸ ਨੇ ਆਪਣੀ ਉਮਰ ਵਿਅਰਥ ਹੀ ਗਵਾ ਲਈ।

**ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥੯॥**

**ਪਦ ਅਰਥ** : ਸਾਚੁ=ਸੱਚ। ਕਹੋਂ=ਕਹਿੰਦਾ ਹਾਂ। ਸੁਨ ਲੇਹੁ=ਸੁਣ ਲਵੋ। ਸਭੈ=ਸਾਰੇ। ਕੀਓ=ਕੀਤਾ। ਪਾਇਓ=ਪਾਇਆ।

**ਅਰਥ** : ਸਾਰੇ ਜਣੇ ਧਿਆਨ ਨਾਲ ਸੁਣ ਲਵੋ, ਮੈਂ ਸੱਚ ਕਹਿੰਦਾ

ਹਾਂ (ਸੱਚੀ ਗੱਲ ਇਹ ਜੇ, ਕਿ ਜਿਸ ਨੇ ਪ੍ਰਮਾਤਮਾ ਨਾਲ ਪਿਆਰ ਕੀਤਾ ਹੈ)ਉਸੇ ਨੇ ਹੀ ਪ੍ਰਮਾਤਮਾ ਲੱਭਾ ਹੈ।

**ਕਾਹੂ ਲੈ ਪਾਹਨ ਪੂਜ ਧਰਯੋ ਸਿਰ ਕਾਹੂ ਲੈ ਲਿੰਗ ਗਰੇ ਲਟਕਾਇਓ ॥**

**ਪਦ ਅਰਥ** : ਕਾਹੂ=ਕਿਸੇ ਨੇ। ਪਾਹਨ=ਪੱਥਰ। ਪੂਜ ਧਰਯੋ ਸਿਰ=-ਪੂਜ ਕੇ ਸਿਰ ਉੱਤੇ ਰੱਖਿਆ। ਲਿੰਗ=ਸ਼ਿਵਲਿੰਗ। ਗਰੇ=ਗਲ਼ ਵਿਚ।

**ਅਰਥ** : ਕਿਸੇ ਨੇ ਪੱਥਰ (ਭਾਵ ਸਾਲਗਰਾਮ) ਲੈ ਕੇ ਪੂਜਾ ਕਰ ਕੇ ਉਸ ਨੂੰ ਸਿਰ ਉਤੇ ਰੱਖਿਆ ਹੈ (ਭਾਵ ਸਾਲਗਰਾਮ) ਅੱਗੇ ਸਿਰ ਨਿਵਾਇਆ ਹੈ, ਉਸ ਨੂੰ ਮੱਥਾ ਟੇਕਿਆ ਹੈ, ਕਿਸੇ ਨੇ ਸ਼ਿਵਲਿੰਗ ਲੈਂ ਕੇ ਗਲ ਵਿਚ ਲਮਕਾਇਆ ਹੋਇਆ ਹੈ।

**ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ**
**ਕਾਹੂ ਪਛਾਹ ਕੋ ਸੀਸੁ ਨਿਵਾਇਓ ॥**

**ਪਦ ਅਰਥ** : ਲਖਿਓ=ਵੇਖਿਆ, ਜਾਣਿਆ, ਸਮਝਿਆ। ਅਵਾਚੀ ਦਿਸ਼ਾ=ਦੱਖਣ ਦਾ ਪਾਸਾ, ਜਿਧਰ ਕ੍ਰਿਸ਼ਨ ਜੀ ਦਾ ਨਿਵਾਸ ਥਾਂ ਦੁਆਰਕਾ ਮੰਦਰ ਹੈ। ਪਛਾਹ ਕੋ=ਪੱਛਮ ਵੱਲ।

**ਅਰਥ** : ਕਿਸੇ (ਹਿੰਦੂ) ਨੇ ਵਾਹਿਗੁਰੂ ਨੂੰ ਦੱਖਣ ਦੇ ਪਾਸੇ (ਦੁਆਰਕਾ ਵਿਚ) ਹੀ ਵਸਦਾ ਜਾਣਿਆ ਹੈ, ਕਿਸੇ (ਮੁਸਲਮਾਨ) ਨੇ ਪੱਛਮ ਵਾਲੇ ਪਾਸੇ ਨਿਰਾ ਕਾਅਬੇ ਨੂੰ ਹੀ ਰੱਬ ਦਾ ਘਰ ਸਮਝ ਕੇ ਪੱਛਮ ਵੱਲ ਸਿਰ ਝੁਕਾਇਆ ਹੈ।

**ਕੋਊ ਬੁਤਾਨ ਕੋ ਪੂਜਤ ਹੈ ਪਸੁ ਕੋਊ ਮ੍ਰਿਤਾਨ ਕੋ ਪੂਜਨ ਧਾਇਓ ॥**

**ਪਦ ਅਰਥ** : ਕੋਊ=ਕੋਈ। ਬੁਤਾਨ=ਬੁੱਤਾਂ, ਮਿੱਟੀ, ਪੱਥਰ ਆਦਿ ਦੀਆਂ ਮੂਰਤੀਆਂ। ਪਸੁ=ਪਸ਼ੂ, ਮੂਰਖ। ਮ੍ਰਿਤਾਨ=ਮੁਰਦੇ, ਕਬਰਾਂ।

**ਅਰਥ** : ਕੋਈ ਮੂਰਖ ਬੁੱਤਾਂ ਨੂੰ ਰੱਬ ਸਮਝ ਕੇ ਪੂਜਦਾ ਹੈ, ਕੋਈ ਮੁਰਦਿਆਂ ਜਾਂ ਕਬਰਾਂ ਨੂੰ ਪੂਜਣ ਲਈ ਭੱਜਾ-ਫਿਰਦਾ ਹੈ।

**ਕੂਰ ਕ੍ਰਿਆ ਉਰਝਿਓ ਸਭ ਹੀ ਜਗ**
**ਸ੍ਰੀ ਭਗਵਾਨ ਕੋ ਭੇਦੁ ਨ ਪਾਇਓ॥ ੧੦॥**

**ਪਦ ਅਰਥ** : ਕੂਰ=ਕੂੜ, ਝੂਠੀ। ਕ੍ਰਿਆ=ਕੰਮ, ਰਸਮ। ਉਰਝਿਓ=ਰੁੱਝਾ ਹੋਇਆ, ਫਸਿਆ ਹੋਇਆ। ਸ੍ਰੀ ਭਗਵਾਨ=ਵਾਹਿਗੁਰੂ।

**ਅਰਥ** : ਸਾਰਾ ਹੀ ਜਗ ਝੂਠੀਆਂ ਰਸਮਾਂ (ਝੂਠਿਆਂ ਕੰਮਾਂ) ਵਿਚ ਰੁਝਿਆ ਜਾਂ ਫਸਿਆ ਹੋਇਆ ਹੈ। ਪ੍ਰਮਾਤਮਾ ਦਾ ਭੇਦ ਕਿਸੇ ਨਹੀਂ ਪਾਇਆ॥ ੧੦॥



## ਕੰਠ ਕਰਨ ਲਈ ਸ਼ਬਦ

### *(੭੨੪) ਤਿਲੰਗ ਮਹਲਾ ੫ ਘਰੁ ੩*

ਮਿਹਰਵਾਨੁ ਸਾਹਿਬੁ ਮਿਹਰਵਾਨੁ॥
ਸਾਹਿਬੁ ਮੇਰਾ ਮਿਹਰਵਾਨੁ॥
ਜੀਅ ਸਗਲ ਕਉ ਦੇਇ ਦਾਨੁ॥ ਰਹਾਉ॥
ਤੂ ਕਾਹੇ ਡੋਲਹਿ ਪ੍ਰਾਣੀਆ ਤੁਧੁ ਰਾਖੈਗਾ ਸਿਰਜਣਹਾਰੁ॥
ਜਿਨਿ ਪੈਦਾਇਸਿ ਤੂ ਕੀਆ ਸੋਈ ਦੇਇ ਆਧਾਰੁ॥ ੧॥
ਜਿਨਿ ਉਪਾਈ ਮੇਦਨੀ ਸੋਈ ਕਰਦਾ ਸਾਰ॥
ਘਟਿ ਘਟਿ ਮਾਲਕੁ ਦਿਲਾ ਕਾ ਸਚਾ ਪਰਵਦਗਾਰੁ॥ ੨॥
ਕੁਦਰਤਿ ਕੀਮ ਨ ਜਾਣੀਐ ਵਡਾ ਵੇਪਰਵਾਹੁ॥
ਕਰਿ ਬੰਦੇ ਤੂ ਬੰਦਗੀ ਜਿਚਰੁ ਘਟ ਮਹਿ ਸਾਹੁ॥ ੩॥
ਤੂ ਸਮਰਥੁ ਅਕਥੁ ਅਗੋਚਰੁ ਜੀਉ ਪਿੰਡੁ ਤੇਰੀ ਰਾਸਿ॥
ਰਹਮ ਤੇਰੀ ਸੁਖੁ ਪਾਇਆ ਸਦਾ ਨਾਨਕ ਕੀ ਅਰਦਾਸਿ॥ ੪॥

### *(੫੩੩) ਦੇਵਗੰਧਾਰੀ ਮਹਲਾ ੫॥*

ਪ੍ਰਭ ਇਹੈ ਮਨੋਰਥੁ ਮੇਰਾ॥
ਕ੍ਰਿਪਾ ਨਿਧਾਨ ਦਇਆਲ ਮੋਹਿ ਦੀਜੈ,
ਕਰਿ ਸੰਤਨ ਕਾ ਚੇਰਾ॥ ਰਹਾਉ॥
ਪ੍ਰਾਤਹ ਕਾਲ ਲਾਗਉ ਜਨ ਚਰਨੀ

ਨਿਸ ਬਾਸੁਰ ਦਰਸੁ ਪਾਵਉ ।।
ਤਨੁ ਮਨੁ ਅਰਪਿ ਕਰਉ ਜਨ ਸੇਵਾ
ਰਸਨਾ ਹਰਿ ਗੁਨ ਗਾਵਉ।। ੧।।
ਸਾਸਿ ਸਾਸਿ ਸਿਮਰਉ ਪ੍ਰਭੁ ਅਪੁਨਾ
ਸੰਤਸੰਗਿ ਨਿਤ ਰਹੀਐ।।
ਏਕੁ ਅਧਾਰੁ ਨਾਮੁ ਧਨੁ ਮੋਰਾ,
ਅਨਦੁ ਨਾਨਕ ਇਹੁ ਲਹੀਐ।। ੨।। ੨੬।।

### (੧੦੩) ਮਾਝ ਮਹਲਾ ੫।।

ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ।।
ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ।।
ਤੂੰ ਮੇਰਾ ਰਾਖਾ ਸਭਨੀ ਥਾਈ,
ਤਾ ਭਉ ਕੇਹਾ ਕਾੜਾ ਜੀਉ।।੧।।
ਤੁਮਰੀ ਕ੍ਰਿਪਾ ਤੇ ਤੁਧੁ ਪਛਾਣਾ।।
ਤੂੰ ਮੇਰੀ ਓਟ ਤੂੰਹੈ ਮੇਰਾ ਮਾਣਾ।।
ਤੁਝ ਬਿਨੁ ਦੂਜਾ ਅਵਰੁ ਨ ਕੋਈ,
ਸਭੁ ਤੇਰਾ ਖੇਲੁ ਅਖਾੜਾ ਜੀਉ।। ੨।।
ਜੀਅ ਜੰਤ ਸਭਿ ਤੁਧੁ ਉਪਾਏ।।
ਜਿਤੁ ਜਿਤੁ ਭਾਣਾ ਤਿਤੁ ਤਿਤੁ ਲਾਏ।।
ਸਭ ਕਿਛੁ ਕੀਤਾ ਤੇਰਾ ਹੋਵੈ,
ਨਾਹੀ ਕਿਛੁ ਅਸਾੜਾ ਜੀਉ।। ੩।।
ਨਾਮੁ ਧਿਆਇ ਮਹਾ ਸੁਖੁ ਪਾਇਆ।।
ਹਰਿ ਗੁਣ ਗਾਇ ਮੇਰਾ ਮਨੁ ਸੀਤ ਲਾਇਆ।।
ਗੁਰਿ ਪੂਰੈ ਵਜੀ ਵਾਧਾਈ,
ਨਾਨਕ ਜਿਤਾ ਬਿਖਾੜਾ ਜੀਉ।। ੪।। ੨੪।। ੩੧।।

### (੭੧੧) ਟੋਡੀ ਮਹਲਾ ੫॥

ਹਰਿ ਬਿਸਰਤ ਸਦਾ ਖੁਆਰੀ॥
ਤਾ ਕਉ ਧੋਖਾ ਕਹਾ ਬਿਆਪੈ ਜਾ ਕਉ ਓਟ ਤੁਹਾਰੀ॥ ਰਹਾਉ॥
ਬਿਨੁ ਸਿਮਰਨ ਜੋ ਜੀਵਨੁ ਬਲਨਾ ਸਰਪ ਜੈਸੇ ਅਰਜਾਰੀ॥
ਨਵ ਖੰਡਨ ਕੋ ਰਾਜੁ ਕਮਾਵੈ ਅੰਤਿ ਚਲੈਗੋ ਹਾਰੀ॥੧॥
ਗੁਣ ਨਿਧਾਨ ਗੁਣ ਤਿਨ ਹੀ ਗਾਏ ਜਾ ਕਉ ਕਿਰਪਾ ਧਾਰੀ॥
ਸੋ ਸੁਖੀਆ ਧੰਨੁ ਉਸੁ ਜਨਮਾ ਨਾਨਕ ਤਿਸੁ ਬਲਿਹਾਰੀ॥ ੨॥

### (੧੨੯੯) ਕਾਨੜਾ ਮਹਲਾ ੫॥

ਬਿਸਰਿ ਗਈ ਸਭ ਤਾਤਿ ਪਰਾਈ॥
ਜਬ ਤੇ ਸਾਧਸੰਗਤਿ ਮੋਹਿ ਪਾਈ॥ ੧॥ ਰਹਾਉ॥
ਨਾ ਕੋ ਬੈਰੀ ਨਹੀ ਬਿਗਾਨਾ,
ਸਗਲ ਸੰਗਿ ਹਮ ਕਉ ਬਨਿ ਆਈ॥੧॥
ਜੋ ਪ੍ਰਭ ਕੀਨੋ ਸੋ ਭਲ ਮਾਨਿਓ,
ਏਹ ਸੁਮਤਿ ਸਾਧੂ ਤੇ ਪਾਈ॥੨॥
ਸਭ ਮਹਿ ਰਵਿ ਰਹਿਆ ਪ੍ਰਭੁ ਏਕੈ,
ਪੇਖਿ ਪੇਖਿ ਨਾਨਕ ਬਿਗਸਾਈ॥੩॥੮॥

### (੬੮੨) ਧਨਾਸਰੀ ਮਹਲਾ ੫॥

ਅਉਖੀ ਘੜੀ ਨ ਦੇਖਣ ਦੇਈ,
ਅਪਨਾ ਬਿਰਦੁ ਸਮਾਲੇ॥
ਹਾਥ ਦੇਇ ਰਾਖੈ ਅਪਨੇ ਕਉ,
ਸਾਸਿ ਸਾਸਿ ਪ੍ਰਤਿਪਾਲੇ॥੧॥

ਪ੍ਰਭ ਸਿਉ ਲਾਗਿ ਰਹਿਓ ਮੇਰਾ ਚੀਤੁ ।।
ਆਦਿ ਅੰਤਿ ਪ੍ਰਭੁ ਸਦਾ ਸਹਾਈ,
ਧੰਨੁ ਹਮਾਰਾ ਮੀਤੁ ।। ਰਹਾਉ ।।
ਮਨਿ ਬਿਲਾਸ ਭਏ ਸਾਹਿਬ ਕੇ,
ਅਚਰਜ ਦੇਖਿ ਬਡਾਈ ।।
ਹਰਿ ਸਿਮਰਿ ਸਿਮਰਿ ਆਨਦ ਕਰਿ ਨਾਨਕ,
ਪ੍ਰਭਿ ਪੂਰਨ ਪੈਜ ਰਖਾਈ ।। ੨ ।। ੧੫ ।। ੪੬ ।।

